# ਨਾਮਾ-ਏ-ਜਸਬੀਰ ਸਿੰਘ

(ਕਾਵਿ ਸੰਗ੍ਰਹਿ)



ਡਾ. ਜਸਬੀਰ ਸਿੰਘ ਸਰਨਾ

ISBN : 978-93-5204-083-4

Sant & Singh Publishers.
Sant Niwas, R-11,
Swarn Colony, Gole -Gujral
Jammu-Tawi, Pin-180002 (J&K)

**Nama-E-Jasbir Singh**

(A Select Poetry)

*By*

**Dr. Jasbir Singh Sarna**
Mob. 099065-66604
Email-jbsingh801@gmail.com

2015
Lokgeet Parkashan
S.C.O. 26-27, Sector 34 A, Chandigarh-160022
India
Ph. +91-172-5077427, 5077428
email : lokgeetparkashan@gmail.com
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
email : unistarbooks@gmail.com
website : www.unistarbooks.com

# ਸਮਰਪਣ

**ਟਾਂਡੇ** ਦੀ ਭੌਂ 'ਚ ਮੌਉਲੀ ਬਚੱਪਨੀ ਚੇਤਨਾ-ਪ੍ਰਵਾਹ ਦੇ ਅਲੌਕਿਕ ਪੈਂਡਿਆਂ ਨੂੰ
**ਭੱਟਪੁਰੇ** ਦੇ ਸੰਘਣੇ ਬ੍ਰਿੱਛਾਂ ਦੀਆਂ ਟੀਸੀਆਂ ਅਤੇ ਨਦੀ ਦੀਆਂ ਗਹਿਰਾਈਆਂ ਨੂੰ
**ਅੰਮ੍ਰਿਤਸਰ** ਦੀਆਂ ਰੂਹਾਨੀ ਸੁਨਹਿਰੀ ਵਿਸਮਾਦਮਈ ਪ੍ਰਭਾਤਾਂ ਤੇ ਸ਼ਹਾਦਤੀ ਸ਼ਾਮਾਂ ਨੂੰ
**ਜਿਹਲਮ** ਕੰਢੇ ਹੰਢਾਈਆਂ ਫ਼ਜ਼ਰੀ ਤਿਰਕਾਲਾਂ ਦੇ ਮਧੁਰ ਸੰਗੀਤ ਨੂੰ
**ਡੱਲ** ਦੀਆਂ ਮੋਰ-ਪੰਖੀ ਹੁਸਨੀ ਖ਼ੂਬਸੂਰਤ ਅਦਾਵਾਂ ਨੂੰ
**ਤੱਵੀ** ਦੀਆਂ ਤੱਤੀਆਂ ਹਵਾਵ੍ਹਾਂ ਤੇ ਸਰਸਬਜ਼ ਵਾਟਾਂ ਨੂੰ
ਜਿਨ੍ਹਾਂ ਦੀ ਗਹਿਰ-ਗੰਭੀਰ ਗੋਦ 'ਚ
ਇਹ ਕਵਿਤਾਵਾਂ
ਮੌਉਲੀਆਂ ਅਤੇ ਵਿੱਗਸੀਆਂ

# ਤਤਕਰਾ

# ਦੀਦਾਰੀ ਹਰਫ਼

ਮੇਰੀ ਜਨਮ ਭੌਂ (ਪਿੰਡ: ਟਾਂਡਾ, ਸਾਂਬਾ, ਜੰਮੂ ਕਸ਼ਮੀਰ) ਵਿਚ ਮੇਰੀ ਸੁਰਤਿ ਦੀ ਪੁੰਗਰਦੀ ਆਬਾ, ਮੇਰੇ ਬਚਪਨ ਦੀਆਂ ਅਦਾਵਾਂ ਦਾ ਚਿੱਤਰਪੱਟ, ਮੇਰੇ ਚਿੰਤਨ 'ਚ ਵਿੱਗਸਦੀ ਅਤੇ ਮਉਲਦੀ ਰਹੀ। ਕਾਦਰ ਦੀ ਕੁਦਰਤ ਦੇ ਵਿਭਿੰਨ ਪੈਟਰਨ ਮੇਰੇ 'ਅਸਲੇ' ਦੇ ਅਨੁਭਾਵਾਂ ਦੀ ਸਤ-ਰੰਗੀ ਇੰਦਰ-ਧੁਨਸ਼ ਵਿਚ ਵੇਖਦਾ ਰਹਿੰਦਾ। ਇਸੇ ਭੌਂ ਵਿਚ ਮੇਰੇ ਕਦਮਾਂ ਦੀ ਪਰਵਾਜ਼ ਦਾ ਆਗਾਜ਼ ਹੋਇਆ।

ਜਿਹਲਮ ਦੀਆਂ ਮਨ-ਮੁਗਦ ਕਰਦੀਆਂ ਠੰਡੀਆਂ ਹਵਾਵਾਂ ਸੰਗ ਬਾਰਾਮੂਲੇ ਦੀ ਸਰ-ਜ਼ਮੀਨ ਤੇ ਕਾਲਖਮਈ ਰਾਤਾਂ ਚਾਨਣੀ ਦੇ ਗੋਰੇ ਪਿੰਡੇ ਤੋਂ ਵੀ ਹੁਸੀਨ ਲੱਗਦੀਆਂ ਜਿੱਥੇ ਮੈਂ ਹਨੇਰੇ ਦੇ ਸਿੰਗਾਂ ਨੂੰ ਫੜ੍ਹ ਕੱਚੀਆਂ ਇਟਾਂ, ਉਖੜੀਆਂ ਕੰਧਾਂ, ਪਾਟੀ ਛੱਤ ਤੇ ਨਾ-ਬਰਾਬਰ ਫ਼ਰਸ਼ ਤੇ ਬੈਠਾ ਆਪਣੀ ਸਿਦਕ-ਦਿਲੀ ਨਾਲ ਕੰਧਾਂ ਤੋਂ ਟੱਪਕ ਰਹੇ ਪਾਣੀ ਦੀ ਨੰਗੀ ਛਾਤੀ ਨਾਪਦਾ ਰਹਿੰਦਾ ਤੇ ਮੇਰੇ ਸਾਹਮਣੇ ਮੁੜਕੋ-ਮੁੜਕੀ ਹੋਏ ਭੰਗੀਆਂ ਦੀ ਹਵਾੜ ਤੇ ਕੋਲਿਆਂ ਦਾ ਧੂੰਆਂ ਮੇਰੇ ਖ਼ਿਆਲਾਂ ਵਿਚ ਬੁੱਤ ਉਸਾਰ ਦੇਂਦਾ ਜਿਨ੍ਹਾਂ ਦੇ ਪ੍ਰੋਫ਼ਾਇਲ ਮੈਂ ਆਪਣੀ ਸੁਪਨਾਵਲੀ ਵਿੱਚ ਗਿਣਦਾ ਰਹਿੰਦਾ। ਪਰ ਇਹ ਨਿਰੀਖਣ ਨਾ ਕਰ ਸਕਦਾ ਉਹ ਕਦੋਂ ਬੋਲਦੇ ਹਨ... ? ਜਿਹਲਮ ਦੀਆਂ ਫ਼ਜ਼ਰਾਂ ਵਿੱਚ ਮੇਰੀ ਕਲਮ ਦੀ ਪਾਕੀਜ਼ਗੀ ਨੇ ਆਪਣੀ ਸੁਰਤਿ ਦੀ ਆਰਸੀ ਵੇਖੀ।

ਮੇਰਾ ਜਦੀ ਪਿੰਡ 'ਭਟਪੁਰਾ' ਹੁਸਨਾਂ ਦੀ ਮਲਕਾ, ਕਸ਼ਮੀਰ ਨੇ ਮੇਰੇ ਸ਼ਬਦਾਂ ...ਮੇਰੇ ਅਰਥਾਂ...ਅਹਿਸਾਸਾਂ, ਹਾਦਸਿਆਂ, ਕਲਪਨਾ, ਬਿਲਪੱਤ, ਪੰਧਾਂ ਤੇ ਸੋਚਾਂ ਦਾ ਅਜਿਹਾ ਜਾਦੂ ਬਖੇਰਿਆ ਕਿ ਮੇਰੀ ਹਯਾਤੀ ਵਿੱਚ ਇਕ ਦੀਵਾ ਆਣ ਜਗਿਆ, ਜਿਸਮ ਤੋਂ ਰੂਹ ਤੀਕ। ਇਹ ਸ਼ਬਦਾਂ ਦਾ ਦੀਵਾ ਮਾਨਵ ਦੇ ਮੁੱਢ ਤੋਂ ਜੀਵਨ ਦੇ ਹਰ ਚੱਸੇ, ਘੜ੍ਹੀ, ਪਹਿਰੇ ਦੀ ਗਰਬ-ਚੇਤਨੰਤਾ ਦੀ ਅੰਨਭੈਵਤਾ ਕਰਦਾ ਰਿਹਾ। ਕੋਸੇ ਕੋਸੇ ਅਹਿਸਾਸਾਂ ਦਾ ਕਾਫ਼ਲਾ ਹਰ ਸਮੇਂ ਮੇਰੇ ਅੰਗ-ਸੰਗ ਰਿਹਾ। ਸੰਘਣੇ ਦਿਵਦਾਰ ਬ੍ਰਿਛਾਂ ਦੀਆਂ ਬੁਲੰਦੀਆਂ ਅਤੇ ਨਦੀ ਤੇ ਕਸੀਆਂ ਮੇਰੇ ਚਿੰਤਨ ਦਾ ਮਾਰਗ-ਦਰਸ਼ਨ ਬਣਦੀਆਂ ਰਹੀਆਂ।

ਖਾਲਸਾ ਕਾਲਜ, ਅੰਮ੍ਰਿਤਸਰ ਦੀ ਉਹ ਪਾਕਿ-ਜ਼ਮੀਂ ਜਿੱਥੇ ਮੀਰੀ-ਪੀਰੀ ਦੇ ਮਾਲਕ ਨੇ ਤਲਵਾਰਾਂ ਦੀ ਆਬਾ ਚਮਕਾਈ ਸੀ, ਮੇਰੇ ਕੰਨਾਂ ਵਿਚ ਉਹ ਜੈਤੂ ਟੁਣਕਾਰ, ਮੇਰੀ ਕਲਮ ਨੂੰ ਹੁੰਗਾਰਾ ਦੇਂਦੀ ਸੀ। ਇਨ੍ਹਾਂ ਸਮਿਆਂ ਵਿਚ ਹੀ ਮੈਨੂੰ ਅੱਖਰਾਂ ਦਾ ਸੱਚ ਲਿਖਣ ਕਾਰਨ, ਸੀਖਾਂ ਨਾਲ ਬਗਲਗੀਰ ਹੋਣਾ ਪਿਆ। ਕਈ ਕਵਿਤਾਵਾਂ ਇਸੇ ਸਮਿਆਂ ਦੀਆਂ ਤੁਹਾਨੂੰ ਸੈਨਤਾਂ ਮਾਰਨ ਦਿਸਣ ਗਈਆਂ। ਕੁੱਝ ਕਵਿਤਾਵਾਂ ਮੇਰੀਆਂ ਅੱਖਾਂ 'ਚ ਤਿਲਕ ਗਈਆਂ ਹਨ, ਜਿਸ ਦਾ ਮੈਨੂੰ ਬੇਹੱਦ ਅਫ਼ਸੋਸ ਹੈ।

ਡੱਲ ਦੀਆਂ ਮੋਰ-ਪੰਖੀ ਖ਼ੂਬਸੂਰਤ ਅਦਾਵਾਂ ਨੇ ਮੇਰੀ ਸੁਰਤਿ ਨੂੰ ਹੋਰ ਬਲਵਾਨ ਕੀਤਾ। ਕਾਦਰ ਦੀ ਕੁਦਰਤ ਦਾ ਆਨੰਦ ਮੈਂ ਕੇਸਰ ਦੇ ਫੁੱਲਾਂ ਦੀ ਮਹਿਕ ਵਾਂਗ ਮਾਣਿਆ ਹੈ, ਜਿਸ ਦੀਆਂ ਕਈ ਪਰਤਾਂ ਤੁਹਾਨੂੰ ਇਨ੍ਹਾਂ ਕਵਿਤਾਵਾਂ ਵਿੱਚ ਲੱਭਣ ਗਈਆਂ। ਤੱਵੀ ਦੀਆਂ ਸ਼ਾਤ-ਮਈ ਸੰਗੀਤਕ-ਧੁਨਾਂ ਅਤੇ ਪਸਰ ਰਹੀਆਂ ਪਹਾੜੀ ਪਗਡੰਡੀਆਂ ਨੇ ਵੀ ਮੇਰੇ ਅੱਖਰਾਂ ਦੀ ਸੁਰਤਿ ਨੂੰ ਜਗਾਈ ਰਖਿਆ।

ਜ਼ਿੰਦਗੀ ਦੀ ਪਗਡੰਡੀ ਤੇ ਸਫ਼ਰ ਮੈਂ ਇਕ ਨਿੱਕੀ ਜਿਹੀ ਲੋਅ ਵਿਚ ਸ਼ੁਰੂ ਕੀਤਾ ਸੀ, ਦੁਪਹਿਰ ਢੱਲ ਚੁੱਕੀ ਹੈ, ਮੈਂ ਸ਼ਾਮਾਂ ਵੱਲ ਪਰਤ ਰਿਹਾ ਹਾਂ। ਇਸੇ ਆਉਸਰ ਤੇ **'ਨਾਮਾ-ਏ-ਜਸਬੀਰ ਸਿੰਘ'** ਤੁਹਾਡੇ ਰੂਬਰੂ ਕਰਕੇ ਆਪਣੇ ਆਪ ਤੋਂ ਸੁਰਖ਼ਰੂ ਹੋ ਰਿਹਾ ਹਾਂ।

ਅਕਾਲ ਸਹਾਇ।

**ਜਸਬੀਰ ਸਿੰਘ**

# ਕਹਿਰ ਦੀ ਰਾਤ

ਕੁਰਲਾਂਦੇ ਆਲ੍ਹਣਿਆਂ 'ਚ
ਧਸਿਆ ਕਹਿਰ ਦਾ ਪਾਣੀ
ਬੇਤਰਤੀਬ ਹਵਾਵ੍ਹਾਂ ਕੋਲੋਂ
ਗਈ ਨਾ ਜਾਤ ਪਛਾਣੀ।

ਅੱਥਰੂ ਵਿਚਾਰੇ ਕੀਕਣ ਲੱਭਣ
ਦਰਦ-ਵਿਹੂਣਾ ਜਾਣਨ
ਸਿੱਖਰ-ਦੁਪਹਿਰੇ ਸੂਰਜ ਡੁੱਬਾ
ਹਸਿਆ ਖ਼ੂਬ ਸੀ ਚਾਨਣ।

ਮਾਸੂਮ ਬੋਟਾਂ ਦੇ ਅਣਮਿੱਥੇ ਪੈਂਡੇ
ਨੀਰ-ਵਿਹੂਣੇ ਰੋਏ
ਉਮਰਾਂ ਦੀ ਕਿਤਾਬ ਦੇ ਵਰਕੇ
ਪਲਾਂ ਆਣ ਕੇ ਖੋਏ।

ਰੂਹਾਂ ਡਾਰ ਦੇ ਹਾਣੀ ਹੋ ਕੇ
ਕੇਰੇ ਹੰਝੂ-ਕਣੀਆਂ
ਸਿਦਕ ਦੇ ਪੈਂਡੇ ਨਾਪਣ ਲਈ
ਮਾਸੂਮ ਅਦਾਵਾਂ ਖੜ੍ਹੀਆਂ।

ਕਿਆਮਤ ਦੀ ਅਗਨ-ਰਾਤ 'ਚ
ਕੀਕਣ ਕੋਈ ਬਚਾਵਾਂ
ਅਰਸ਼ੋਂ ਆਖ਼ਰ 'ਇਲਹਾਮ' ਲੱਥਾ
ਬਹਿ ਸੱਬਰ ਦੀ ਛਾਵਾਂ।

ਉਜੜੀ ਬਸਤੀ ਬੇਪ੍ਰਵਾਹੀਆਂ
ਪੰਛੀ-ਰੂਹ ਦੇ ਨਿਆਰੇ
ਉਮਰਾਂ ਵੇਖ ਪੰਧ ਮੁਕਾਇਆ
ਵਾਂਗ ਅਰਸ਼ਾਂ ਦੇ ਤਾਰੇ।

ਅਣ-ਕਿਆਸੀਆਂ ਝੜੀਆਂ ਵੇਖ
ਬੇ-ਮੁਹਾਰੇ ਲਹਿਰਾਂ ਚੜ੍ਹੀਆਂ

ਜਿਹਲਮ ਚੂਪ ਗੰਨੇ ਵਾਂਗ ਧਰੀਆਂ
ਇਮਾਰਤਾਂ ਧਰਤ ਤੇ ਖੜ੍ਹੀਆਂ।

ਧੁਰ-ਅਰਸ਼ ਦੀ ਰਿੜਕਣ ਲੱਗੀ
ਅਮਲਾਂ ਦੀ ਸੂਝ-ਮਦਾਣੀ
ਅੰਬਰ-ਜ਼ਿਮੀ ਕੂਕ-ਕੁਰਲਾਏ
ਲੋਕਾ ! ਇਹ ਤੇਰੀ ਕਹਾਣੀ।

# ਮੌਤ

ਰੋਬੀ ਕਹਿਰ ਦੀ ਲੀਕ ਆਕੇ
ਕਰ ਆਲ੍ਹਣੇ ਚਰਨਾਚੂਰ ਗਈ
ਚੀਕਾਂ ਬੋਲੀਆਂ ਮੱਲਬੇ ਹੇਠੋਂ
ਕੂੰਜਾਂ ਦੀ ਡਾਰ ਦੂਰ ਗਈ।

ਉਮਰਾਂ ਦਾ ਲਾਂਘਾ ਪਾਰ ਕਰ
ਜਿਹਲਮ ਪੱਲੂ ਫ਼ੇਰ ਗਿਆ
ਲੱਖ ਸੱਜਦੇ, ਖੰਭ ਲਾ ਉੱਡਣ
ਸਾਹਾਂ ਦੀ ਪੂੰਜੀ ਦੂਰ ਗਈ।

# ਰਾਤ ਦੇ ਚਾਰ ਪਹਿਰ

ਰਾਤ ਦੇ ਪਹਿਲੇ ਪਹਿਰ
ਮੇਰੀ ਸਖੀਏ
ਅਹਿਸਾਸਾਂ ਦੀ ਭੱਠੀ ਮੱਘਦੀ ਰੱਖਦਾ ਹਾਂ
ਤਾਂ ਜੋ ਨੀਂਦ 'ਚ ਆਏ ਸੁਪਨੇ
ਪਹੁ ਦੀ ਠੰਡ ਵਿਚ ਸੁਕੜ ਨਾ ਜਾਣ।
ਤੇ ਅਚੇਤ ਮਨ ਦੀ ਅਵਸਥਾ 'ਚ
ਤੇਰਾ ਉਲੀਕਿਆ ਚਿੱਤ੍ਰ
ਸੁੰਦਰਤਾ ਦੇ ਆਚਾਰ ਦਾ ਪ੍ਰਚੰਮ
ਰਹਿ ਜਾਂਦਾ ਹੈ ਗੱਡਣੋ
ਰਾਤ ਦੇ ਦੂਜੇ ਪਹਿਰ
ਅੱਖਰਾਂ ਦੇ ਬਣਾਏ ਸਰੀਰਾਂ ਲਈ
ਪਨਾਹ-ਗਾਹ ਦੀ ਤਲਾਸ਼ ਕਰਦਾ ਹਾਂ
ਤਾਂ ਜੋ ਬਾਲੂ ਰੇਤਾਂ 'ਚ ਕੁਰਲਾਂਦਾ
ਕੋਈ ਸਰੀਰ ਸ਼ਾਤ ਨਾ ਹੋ ਜਾਏ
ਤੇ ਚਿੰਤਨ ਦੇ ਆਦੇਸ਼
ਸਾਲਮ ਸਬੂਤੀ ਭਾਵੁਕਤਾ ਚੁੱਕ
ਪੈਰ ਧਰ ਵਿਵੇਕ ਵਾਂਗ ਨੱਠ ਨਾ ਜਾਣ
ਰਾਤ ਤੇ ਤੀਜੇ ਪਹਿਰ
ਵਿਛੋੜੇ ਦੀ ਅੱਗ
ਅਰਮਾਨਾਂ ਦੇ ਪਿੰਡੇ ਤੇ ਬਾਲ ਕੇ
ਅੱਖਰਾਂ ਨੂੰ ਗਰਮ ਰੱਖਦਾ ਹਾਂ
ਤਾਂ ਜੋ ਅਤੀਤ ਦੇ ਪ੍ਰਛਾਵਿਆਂ ਸੰਗ
ਤੇਰੀ ਇਬਾਤ 'ਚ ਵਿਘਨ ਨਾ ਪਵੇ
ਰਾਤ ਦੇ ਚੋਥੇ ਪਹਿਰ
ਆਤਮਾ ਦਾ ਪਰਿੰਦਾ
ਖਿਲਾਅ 'ਚ ਉਡਾਰੀ ਮਾਰ
ਚੁਰਾਸੀ ਜਨਮਾਂ ਤੋਂ ਬਾਅਦ
ਆਪਣਾ ਰੈਣ ਬਸੇਰਾ ਭਾਲਦਾ ਏ

ਤੇ ਵਿਛੋੜੇ ਦਾ ਧਾਗਾ ਉਂਦਦੀ ਰੂਹ
ਥੱਕੀ ਤੇ ਥਹਿ
ਕਮਾਨ ਤੇ ਤਰਕਸ਼
ਚੁੱਕ ਕੇ ਤੁਰ ਪੈਂਦੀ ਹੈ।

# ਜੀਵਨ ਸਾਥੀ

ਇਕ ਮਨਮੋਹਣਾ ਫੁੱਲ
ਜਿਸ ਦੀਆਂ ਤਿੰਨ ਪਤੀਆਂ
ਸੁੰਦਰ..........
ਸੁਘੜ..........
ਸੰਜਮੀ..........
ਸਰੀਰ ਤੋਂ ਆਤਮਾ ਤੱਕ
ਸਫ਼ਰ ਕਰਦਿਆਂ
ਮਹਿਕ ਵੰਡਦਿਆਂ
ਮਨ-ਮੁੱਗਦ ਹੋ ਗਈਆਂ।

# ਕਵਿਤਾ ਦੀ ਦਰਗਾਹ

ਸੰਸਾਰ 'ਚ ਵਿਚਰਦਿਆਂ
ਉਦਾਸ ਰੁੱਤਾਂ ਦੀ ਮਾਰ ਹੇਠ
ਤਣਾਅ-ਦਰ-ਤਣਾਅ ਮਹਿਸੂਸਦਿਆਂ
ਹਰਫ਼ਾਂ ਦੀ ਜੋਤੀ ਸੰਗ
ਦਰਗਾਹ 'ਚ ਚਾਨਣ ਕਰੋ
ਦਰਗਾਹ 'ਚ ਚਾਨਣ ਕਰੋ
ਪਾਰਦਰਸ਼ੀ ਆਰਸੀ ਸਾਹਵੇਂ
ਮਾਨਸਿਕ ਵਿਕਾਸ ਦੀ ਗਤੀ ਨਾਲ
ਰੂਹ-ਏ-ਧਰਤ ਤੇ
ਸੁਹਜ-ਸੁਆਦ ਨਾਲ
ਗੁਲਾਬੀ ਰੁੱਤਾਂ ਦੇ ਪ੍ਰਕਾਸ਼ ਤੇ
ਦਰਗਾਹ 'ਚ ਚਾਨਣ ਕਰੋ
ਦਰਗਾਹ 'ਚ ਚਾਨਣ ਕਰੋ
ਦਰਗਾਹ—ਸਵੈ-ਵਿਸ਼ਵਾਸ ਦੀ ਸੂਚਕ
ਮਨ ਦੀ ਆਬਸ਼ਾਰ 'ਚ
ਅੱਖਰਾਂ ਨੂੰ ਸਾਫ਼ ਕਰਦੀ
ਮਨ-ਮਸਤਕ ਧੋਂਦੀ
ਸ਼ਬਦਾਂ ਦੇ ਸੰਸਾਰ ਸੰਗ
ਦਰਗਾਹ 'ਚ ਚਾਨਣ ਕਰੋ
ਦਰਗਾਹ 'ਚ ਚਾਨਣ ਕਰੋ

# ਅਲੌਕਿਕ ਬਾਤ

ਦਿਸ਼ਾਵ੍ਹਾਂ ਵਿੰਨ੍ਹ ਸੂਹੀ ਪ੍ਰਭਾਤ
ਸੂਰਜੋਂ ਪਹਿਲਾਂ ਆਈ ਹੈ
ਦਲੀਲਾਂ ਦੇ ਝਰੋਖੇ 'ਚ
ਅਲੌਕਿਕ ਬਾਤ ਪਾਈ ਹੈ।
ਸੁਨਹਿਰੀ ਕਲਸ ਤੋਂ ਸ਼ੂਕਰ ਮਾਰਦੀ
ਚਹੁੰ-ਕੂੰਟੀਂ ਹਵ੍ਹਾ ਆਈ
ਗਵਾਚੀਆਂ ਰੂਹਾਂ ਦੀ ਵਾਦੀ 'ਚ
ਅਨੋਖਾ ਪੈਗਾਮ ਲੈ ਆਈ।
ਤੱਲੀ ਤੇ ਸੀਸ ਧਰ ਦੋ ਬਾਜ਼ਾਂ
ਤਿੱਤਰ ਵੰਗਾਰ ਦਿੱਤੇ ਹਨ
ਤਸੀਹੇ ਝੱਲ ਪਰਬਤ ਜਿਹੇ
ਆਲ੍ਹਣੇ ਪੰਘਾਰ ਦਿੱਤੇ ਹਨ
ਹਨੇਰੀ ਰਾਤ ਦੀ ਬੁੱਕਲ 'ਚ
ਰੋਹ ਦੀ ਝਲਕ ਉੱਤਰ ਆਈ
ਤਰਾਰੇ ਲਾਉਂਦੀ ਇਕ ਕੂੰਜ
ਵਹਿੜੇ 'ਚ ਵੜ ਆਈ।
ਤੇਜ਼ ਧੁਪਾਂ ਤੇ ਛਾਵਾਂ ਤੋਂ
ਉਹ ਵਰਦਾਨ ਉਚੇਰਾ ਹੈ
ਸਰਕਦੇ ਸੂਰਜਾਂ ਤੋਂ ਮਾਨੋਂ
ਉਹ ਨਾਮ ਉਚੇਰਾ ਹੈ।
ਰੂਹ ਦੀ ਧਰਤੀ ਤੇ ਕੈਸੀ
ਖੁਦੀ ਦੀ ਫਸਲ ਹੋਈ ਹੈ
ਅੰਬਰ ਦੀ ਰਹਿਮਤ ਸੱਦਕੇ
ਸੱਚ ਦੀ ਬਰਸਾਤ ਹੋਈ ਹੈ।

## ਬੱਚਿਆਂ ਦਾ ਹਸਪਤਾਲ

ਹੜ੍ਹ ਦੀਆਂ ਵਿਰਾਟ ਛੱਲਾਂ
ਸੁੰਨ-ਮੂਰਤਾਂ ਨੂੰ ਬੰਨ ਲਾ
ਲਹੂ ਤੋਂ ਨਿਸ਼ੰਗ ਹੋ
ਮਮਤਾ ਮੁਰਝਾ ਗਈ।
ਕਹਿਰ ਤੋਂ ਪੰਘੂੜਾ ਮੰਗ
ਚੰਦਰੀ ਹਵ੍ਹਾ ਦੇ ਦਰੋਂ
ਲੋਰੀਆਂ ਦਾ ਗੀਤ ਗਾ
ਸਦੀਵੀ ਨੀਂਦ ਆ ਗਈ।

# ਦੀਵੇ ਦੀ ਪੁਲਾਂਘ

ਨਾ ਹਨੇਰਾ ਸੀ
ਨਾ ਸਵੇਰਾ ਸੀ
ਸ਼ਬਦਾਂ ਦੀ ਗੂੜ੍ਹੀ ਭੀੜ 'ਚ
ਵਿਚਾਰਾਂ ਦੀਆਂ ਤਿੱਤਲੀਆਂ ਦਾ
ਅਨੋਖਾ ਜਿਹਾ ਜੇਰਾ ਸੀ.....
ਅਣਕਿਆਸੀਆਂ ਪਗਡੰਡੀਆਂ 'ਤੇ
ਦੀਵੇ ਦੀ ਲੌਅ
ਜਗਦੀ ਰਹੀ
ਮਘਦੀ ਰਹੀ
ਕੁੱਝ ਜਾਗਦੇ ਹੱਥਾਂ ਖਾਤਰ
ਦਿਲਾਂ 'ਚ ਸਕੂਨ ਜਾਗਿਆ
ਖ਼ਿਆਲਾਂ 'ਚ ਜਨੂੰਨ ਜਾਗਿਆ
ਠੰਡੀ ਠੰਡੀ ਪੌਣ 'ਚ
ਲੌਅ ਇਕ ਜਗਦੀ ਰਹੀ.....
ਪੌਣ ਜਿਹੀ ਵਗਦੀ ਰਹੀ.....
ਚੇਤਿਆਂ ਦੇ ਬਿਖ਼ਰੇ ਆਲ੍ਹਣੇ 'ਚ
ਅੱਖਰਾਂ ਦੀ ਜਾਗ ਖੁੱਲ੍ਹੀ
ਅਹਿਸਾਸਾਂ ਦੇ ਨਿੱਕੇ ਬੋਟ
ਹਾਦਸੇ ਦੇ ਸਿਰੇ ਤੇ ਖੜ੍ਹੋ
ਉਡਾਰੀ ਮਾਰਨ ਦਾ ਕਰਦੇ ਰਹੇ ਅਭਿਆਸ
ਹਯਾਤੀ ਦੀ ਇਕ ਪ੍ਰਵਾਜ਼
ਖਿਆਲਾਂ ਦੀ ਤਿੱਤਲੀ ਸੰਗ
ਮੌਲਦੀ ਰਹੀ
ਗੌਲਦੀ ਰਹੀ
'ਦਸਤੂਰ-ਏ-ਇਲਾਹੀ'
ਅਸੰਖ ਖੰਡ ਸਨ......
ਅਸੰਖ ਬ੍ਰਹਿਮੰਡ ਸਨ. ......
ਅਮੁੱਕ ਉਡਾਰੀਆਂ ਸੰਗ
ਅੱਖਰਾਂ ਦੀ ਇਕ ਝੜੀ

ਸੂਰਤ ਦੇ ਸਾਹਵੇਂ
ਡੰਡੌਤ ਲਈ ਖੜ੍ਹੀ ਸੀ
ਸਮਾਂ............
ਬੁੱਧੀ ਦੇ ਦਰ ਆ ਕੇ
ਸਿਦਕ ਦੇ ਬੀਜ
ਵਰ੍ਹਿਆਂ ਦੀ ਭੰਬੀਰੀ ਸੰਗ
ਹੌਲੀ-ਹੌਲੀ
ਵੰਡਦਾ ਰਿਹਾ.....
ਇਹ ਸਫ਼ਰ ਸੀ
ਬਿਖੜੇ ਪੈਂਡਿਆਂ ਦਾ
ਅਣਉਲੀਕੇ ਰਾਹਾਂ ਦਾ
ਅਣਮੇਚੀਆਂ ਖੜ੍ਹਾਵਾਂ ਦਾ
ਝੱਖੜ ਤੇ
ਹਨੇਰੀਆਂ 'ਚ
ਦੀਵੇਂ ਦੇ ਮਧਮ ਚਾਨਣ 'ਚ
ਸਦਾ ਫ਼ਲਵਾਨ ਹੋ ਤੁਰਦਾ ਰਿਹਾ........
ਸਦਾ ਵਰਦਾਨ ਬਣ ਤੁਰਦਾ ਰਿਹਾ.......

# ਸੂਖਮ

ਵਿਚਾਰਾਂ ਦੇ ਸੁੰਦਰ ਪੰਛੀ
ਸੁਘੜ ਪੰਛੀ
ਆਕਾਸ਼ ਵੱਲ
ਮਾਰਦੇ ਉਡਾਰੀ
ਨੇਹ ਦੀ ਸੀਮਾਂ ਤੇ
ਪਿਆਰ 'ਚ ਗੜੂੰਦ ਹੋ
ਰੂਹ ਦੀ ਖੁਸ਼ਬੋ ਵੰਡ
ਅਲੋਪ ਹੋ ਜਾਂਦੇ......।
ਤਨ-ਮਨ ਕਰ ਕੇ
ਚੁਪ-ਚਪੀਤੇ
ਫ਼ੀਤੇ ਫ਼ੀਤੇ......।

## ਹਰਿਮੰਦਰ—1984

ਕਾਲੀ ਨਾਗਨੀ ਦੀ ਫ਼ਿਤਰਤ ਸਾਹਵੇਂ
ਬੁਤ-ਪ੍ਰਸਤਾਂ ਤਰਤੀਬਾਂ ਘੜ੍ਹੀਆਂ
ਹਰਿਮੰਦਰ ਦੇ ਪਰਕਰਮੇਂ ਅੰਦਰ
ਹੱਥ-ਜੋੜ ਅਰਦਾਸਾਂ ਖੜ੍ਹੀਆਂ।
ਵਿਸ਼-ਕੰਨਿਆਂ ਸ਼ਹੀਦੀ ਦਿਨ ਤੇ
ਟਿੱਡੀ ਦਲ ਭਜਵਾਏ
ਜਾਂਬਾਜ਼ ਪੀਲੇ ਕਕਨੂਸਾਂ ਆ ਕੇ
ਹੱਥੋਂ-ਹੱਥੀ ਮੁਕਾਏ।
ਅਗਨ-ਖੜ੍ਹੌਣੇ ਲੀਕ ਜਦ ਟੱਪੀ
ਤਖ਼ਤ ਵੱਲ ਅੱਗ ਵਰਸਾਂਦੇ ਆਏ
ਝਪਟ ਮਾਰ ਬਾਜ਼-ਕਕਨੂਸਾਂ
ਪਲਾਂ ਵਿੱਚ ਉਡਾਏ।
ਰੀਂਘ ਰੀਂਘ ਕੇ ਤੁਰੀਆਂ ਕੀੜ੍ਹੀਆਂ
ਘੇਰਾ 'ਜਰਨੈਲ' ਨੂੰ ਘੱਤਣ ਆਈਆਂ
ਇਕ ਗਰਜਣ ਸ਼ੇਰ ਦੀ ਆ ਕੇ
ਫ਼ਨਾਹ ਕਰ ਵਿਖਾਈਆਂ।
ਦਰਵੇਸ਼ੀ ਰੂਹਾਂ ਤੀਰ ਜਦ ਛੱਡੇ
ਭੱੜਥੂ ਪਏ ਦਲਾਂ ਦੇ ਅੰਦਰ
ਸਿਖਲਾਈ ਕੀੜੀਆਂ ਪਿਸਣ ਲਗੀਆਂ
ਦਾਣਿਆਂ ਵਾਂਗ ਮੌਤ ਦੇ ਜੰਦਰ।
ਗੰਗੂ ਧੁਰ ਤੋਂ ਸਮਝ ਸਕੇ ਨਾ
ਧਰਤ 'ਚ ਕਕਨੂਸ ਕਿੰਝ ਉੱਗਦੇ
ਸਿਦਕ-ਭਰੋਸੇ ਦੀ ਸਰਦਲ ਉੱਤੇ
ਰੰਗ-ਮਜੀਠੇ ਮੱਘਦੇ।
'ਅਨਹਦ-ਨਾਦ' ਨੂੰ ਸ਼ਾਂਤ ਕਰਨ ਲਈ
ਚੰਦ੍ਰੀ ਵਾ ਨੇ ਵਿੱਸ਼-ਬਖੇਰੇ
ਗੂੰਜ ਇਲਾਹੀ ਅੰਬਰੋਂ ਬੋਲੀ
ਕਦ ਮਰਦੇ ਹਨ ਜੇਰੇ।

ਅ, ਮ, ੲ* ਕੀ ਜਾਨਣ
'ਪਾਹੁਲ' ਦੇ ਘੁੱਟ ਦੀ ਛਿੱਹਬਰ
ਸਵਾ ਲੱਖੀ ਤਾਸੀਰ ਸੀ ਜਾਗੀ
ਭੁੱਲ ਗਏ ਸਾਰੇ ਰਹਿਬਰ।
'ਚੰਡੀ ਦੀ ਵਾਰ' ਜੋ ਗਾਉਂਦੇ
ਮੌਤ ਉਨ੍ਹਾਂ ਤੋਂ ਡਰਦੀ
ਚਣੇ ਲੋਹੇ ਦੇ ਨਾਗਨ ਚੱਬਦੀ
ਕਸ਼ਟ ਦੁੱਖਾਂ ਦੇ ਜਰਦੀ।
ਅਲਫ਼-ਦੁਪਹਿਰੇ ਸੂਰਜ ਸਾਹਵੇਂ
ਦੋ ਕਕਨੂਸਾਂ ਨਾਗਨੀ ਘੇਰੀ
ਆਲਮ ਸਾਰਾ ਸਮਝ ਗਿਆ ਸੀ
ਵਿਰਸੇ ਦੀ ਬਾਤ ਲੰਮੇਰੀ।

---

*ਅਬਦਾਲੀ, ਮਸਾ ਰੰਘੜ, ਇੰਦਰਾ ਗਾਂਧੀ

# ਸ਼ੁੱਕਰ ਤਾਰਾ

ਬਚਿਉਂ! ਇਹ ਅੱਗ ਦਾ ਗੋਲਾ ਜਿਹਾ
ਗੈਸਾਂ ਅਤੇ ਬਦਲਾਂ ਵਿਚ ਘੇਰਿਆ ਹੋਇਆ
ਵੀਨਸ-ਗ੍ਰਹਿ ਹੈ।
ਸਾਡੀ ਧਰਤੀ ਦੇ ਵੀਰ ਸੁਮਾਨ
ਚਿਟਾਨਾਂ ਵਰਗਾ!
ਧਾਤ ਵਰਗਾ!!
ਤੁੱਛ ਜਲ-ਗੈਸ ਗ੍ਰਹਿ ਮਹਿਮਾਨ।
480 ਸੈਲਸੀਅਸ ਦੀ ਆਰਤੀ ਕਰਦਾ
ਅੰਤਾਂ ਦਾ ਗਰਮ ਹੈ।
ਇਥੇ ਨਿੱਤ ਗੰਧਕ ਤੇ ਤੇਜ਼ਾਬ ਦੀ ਬਾਰਸ਼ ਨਾਲ
ਜਵਾਲਾ ਮੁੱਖੀ ਝੂਮਣ ਲਗਦੇ ਹਨ।
ਬਿਜਲੀਆਂ ਤੇ ਆਫਤਾਂ ਨਾਲ ਸਰਸ਼ਾਰ
ਹੁਸਨ-ਇਸ਼ਕ ਦੀ ਦੇਵੀ ਆਖਦੀ
ਨਰਕਾਂ ਦਾ ਬਸੇਰਾ
ਇਹ ਸ਼ੁੱਕਰ ਤਾਰਾ!
ਇਹ ਸ਼ੁੱਕਰ ਤਾਰਾ!!

# ਫਸਾਦ

ਹਜ਼ੂਮ ਦਰ ਹਜ਼ੂਮ
ਮਲਕੜੇ ਜਿਹੇ ਮਦਾਰੀ ਦੀ ਟੋਕਰੀ ਖੁੱਲ੍ਹਦੀ
ਜੀਂਵਦੇ ਕਬੂਤਰ ਉੱਡਦੇ ਹਨ,
ਕਾਨੂੰਨ ਦੀਆਂ ਸੜਕਾਂ ਤੇ
ਗੈਰ-ਕਾਨੂੰਨੀ ਹਾਦਸੇ
ਧਰਤੀ ਦੀ ਡਾਇਰੈਕਟਰੀ ਵਿਚ ਬੋਲਦੇ,
ਸੜਕ ਦੇ ਵਰਕੇ ਤੇ ਦਿਲ ਰੱਖ
ਰੇਡੀਓ ਚੀਕਦਾ 'ਸਭ ਅੱਛਾ ਹੈ'।

# ਗੁਰੂ ਹਰਿਗੋਬਿੰਦ

ਬਿਜਲੀ ਦੀ ਕੜ੍ਹਕ
ਬਦਲਾਂ ਦੀ ਗਰਜ
ਲਹਿਰਾਂ ਦੀ ਸਿੱਖ਼ਰ
ਗੁਰੂ ਹਰਿਗੋਬਿੰਦ।
ਸੰਘਰਸ਼ਾਂ ਦੀ ਉਮੰਗ
ਮੈਦਾਨਾਂ ਦਾ ਬਲੀ
ਯੋਧਾ ਪਰਿਉਪਕਾਰੀ
ਗੁਰੂ ਹਰਗੋਬਿੰਦ।
ਕੌਲਾਂ ਦਾ ਕੌਲ
ਜ਼ੀਨਤ ਦੀ ਕਿਰਨ
ਅਜ਼ਮਤ ਦਾ ਵਲੀ
ਗੁਰੂ ਹਰਿਗੋਬਿੰਦ।
ਤੇਗਾਂ ਦੀ ਝਮਕ
ਜੰਗਾਂ ਦਾ ਸਰੂਰ
ਸ਼ਹਿਨਸ਼ਾਹ-ਏ-ਜਲਾਲ
ਗੁਰੂ ਹਰਿਗੋਬਿੰਦ।
ਦਿਲਾਂ ਦੀ ਰਮਜ਼
ਨੂਰਾਂ ਦਾ ਨੂਰ
ਸੂਰਜਾਂ ਦਾ ਅਰੂਜ
ਗੁਰੂ ਹਰਿਗੋਬਿੰਦ।
ਬਾਜ਼ਾਂ ਦੀ ਪਕੜ੍ਹ
ਤੀਰਾਂ ਦੀ ਧੁੰਨਸ਼
ਗਰੀਬਾਂ ਦਾ ਨੱਬੀ
ਗੁਰੂ ਹਰਿਗੋਬਿੰਦ।
ਬਰਫ਼ਾਂ ਦੀ ਖੁਦੀ
ਧਰਤੀ ਦਾ ਜਮਾਲ
ਰੂਹ-ਏ-ਕਸ਼ਮੀਰ
ਗੁਰੂ ਹਰਿਗੋਬਿੰਦ।
ਵਰਦਾਨਾਂ ਦੀ ਸਿੱਖਰ

ਸੁਲਖਣੀ ਦੀ ਰੀਝ
ਵੰਡ ਪੁਤਾਂ ਦੀ ਜਾਗੀਰ
ਗੁਰੂ ਹਰਿਗੋਬਿੰਦ।
ਤਖਤਾਂ ਦਾ ਵਲੀ
ਮੀਰੀ ਦੀ ਕਸਕ
ਪੀਰੀ ਦੀ ਸੀਰਤ
ਗੁਰੂ ਹਰਿਗੋਬਿੰਦ।

# ਸਿਰਨਾਵਾਂ

ਘਰ ਦੀ ਸਾਰੀ ਹਯਾਤੀ ਨੇ
ਸ਼ਿਲਾਲੇਖ ਕੀਤੀ ਖੜ੍ਹੀ
ਖ਼ੂਨ-ਪਸੀਨੇ ਦੀ ਜ਼ਿਮੀ ਅੰਦਰ
ਤਬਾਹੀ ਦੇ ਇਕ ਝੂਟੇ
ਖੰਡਰਾਤ 'ਚ ਆ ਮੜ੍ਹੀ।

## ਵਾਦੀਏ-ਕਸ਼ਮੀਰ

ਇਕ ਹੁਸੀਨਾ
ਮਾਸੂਮ ਜਿਹੀ
ਗੁਲ-ਰੁੱਖ ਵਰਗੀ
ਗੁਲ-ਬਦਨ
ਮਹਿਕਾਂ ਵੰਡਦੀ ਜਾਵੇ
ਗੁਲਸ਼ਨ 'ਚ ਕੰਗੂ ਦਾ ਘੁੱਟ ਭਰਦੀ
ਗੁਲਰੰਗ ਵਰਗੇ
ਕਪੜੇ ਹੁਸਨ ਦੇ ਪਾਵੇ
ਗੁਲਫ਼ਾਮ 'ਚ
ਗਿੱਚ ਗਿੱਚ ਭਿੱਜੀ
ਨਾਂਦੀ ਜਾਵੇ......।
ਗਾਂਦੀ ਜਾਵੇ......।

# ਜੁਗਰਾਫ਼ੀਏ ਵਾਲਾ ਸ਼ਹਿਰ

ਸ਼ਹਿਰ 'ਚ ਪਾਣੀ ਸਿਮ ਰਿਹਾ ਹੈ
ਬੂੰਦ ਦਰ ਬੂੰਦ ਕੈਦ ਹੋਈ ਜ਼ਿੰਦਗੀ
ਬਿੱਰਖ ਵਾਂਗ ਖਾ ਕੇ ਸਮਾਂ
ਇੰਨਫਿੰਟੀ ਦੁਖਾਂਤ ਹੋ ਗਿਆ ਹੈ।
ਜ਼ੀਰਾਫ ਦੋੜਦੇ ਹਨ ਰੁੱਖਾਂ ਮੱਗਰ
ਰੁੱਖ ਦੋੜਨ ਤੋਂ ਅਸਮਰੱਥ
ਪ੍ਰਦਰਸ਼ਨੀ ਲਈ ਹਾਜ਼ਰ ਹਨ।
ਜ਼ਖਮੀ ਪੌਣਾਂ ਰੀਂਗਦੀਆਂ
ਜੰਗਲੀ ਸੱਪਾਂ ਦੇ ਗੁੱਛੇ ਵੇਖਦੀਆਂ
ਅੱਡ ਅੱਡ ਸ਼ਿਕਾਰ ਦੇ ਆਹਰ 'ਚ ਰੁੱਝੇ ਸੱਪ
ਟਾਹਣ ਦਰ ਟਾਹਣ ਜੀਭਾਂ ਮਾਰਦੇ ਹਨ।
ਟਾਹਣਾਂ ਤੇ ਪੰਛੀਆਂ ਦੇ ਆਲ੍ਹਣੇ ਹੁੰਦੇ ਨੇ
ਗਵਾਚੇ ਆਲ੍ਹਣਿਆਂ ਦਾ ਤੀਲ੍ਹਾ ਤੀਲ੍ਹਾ ਲੱਭਦੇ ਪੰਛੀ
ਜਲਾਵਤਨੀ ਦਾ ਮਰਸੀਆ ਸੁਣਕੇ ਤ੍ਰਹਿੰਦੇ ਹਨ।
ਬਰਫ਼ਾਂ ਦੀਆਂ ਦਹਿਲੀਜ਼ਾਂ ਟੱਪਦਾ ਹੋਇਆ
ਗੰਜਾਂ ਬਨਮਾਨਸ
ਸਬੂਤਾ ਜੰਗਲ ਸਿਰ ਤੇ ਚੁਕੀ
ਸ਼ਹਿਰ 'ਚ ਵੜ ਗਿਆ ਹੈ।
ਉਹ ਹੁਣ ਸ਼ਹਿਰ ਦਾ ਰਾਜਾ ਹੈ।
ਉਸ ਦੇ ਹੱਥਾਂ 'ਚ ਇਕ ਸ਼ਨਾਖਤੀ ਕਾਰਡ ਹੈ।
ਕਾਮ, ਕ੍ਰੋਧ ਤੇ ਲੋਭ
ਪੀ ਮਧੁਰਾ ਮੋਹ ਤੇ ਹੰਕਾਰ ਦੀ
ਘਰਾਂ ਦੇ ਚੁਗਰਦੇ ਦੋੜਦਾ ਹੈ।
ਸੜਕਾਂ ਉਸ ਤੋਂ ਰਾਹ ਪੁਛ ਕੇ ਤੁਰਦੀਆਂ ਹਨ।
ਸ਼ਰਮ-ਹਯਾ ਦੇ ਖੰਭ ਲਾ
ਛੱਤਾਂ, ਬੂਹੇ ਤੇ ਖਿੜਕੀਆਂ
ਦਰਿਆਵਾਂ ਵੱਲ ਉਡਦੀਆਂ ਹਨ।
ਕੱਦ ਵਾਲੀਆਂ ਇਬਾਦਤ ਗਾਹਾਂ ਦੇ ਸਾਇਨਬੋਰਡ
ਸੜਕਾਂ ਕਲੰਕਤ ਚੂਪਦੀਆਂ।

ਮੱਥੇ ਤੇ ਤਿਲਕ ਲਾ ਹਾਦਸਿਆਂ ਦਾ
ਜਨੂੰਨ ਦੀ ਇੰਤਹਾ ਸਹਾਰਦਾ ਹੋਇਆ
ਕੁਤਬ ਮਿਨਾਰ ਮੋਨਧਾਰੀ ਬਣ ਗਿਆ ਹੈ।
ਤੇ ਸਾਰੇ ਜਹਾਂ ਸੇ ਅਛਾ ਦੀ ਧੁਨੀ ਸੁਣ ਕੇ
ਦੋ ਮਿੰਟੀ ਮਾਤਮੀ ਮੋਨਧਾਰ ਰਿਹਾ ਹੈ।
ਮੋਰ ਰਾਸ਼ਟਰੀ ਨਾਚ ਨਚਦੇ ਹਨ।
ਤੇ ਫੁੱਲ ਗੁਲਾਬ ਮਹਿਕ ਵੰਡਦੇ
ਜੁਦਾਈ ਦੇ ਆਲਮ 'ਚ
ਸੱਤ-ਗ਼ਵਾਚੇ ਪੰਛੀਆਂ ਦੀ ਡਾਰ
ਇਬਾਦਤ ਗਾਹ 'ਚ ਆ ਕੇ ਚੋਗ-ਚੁਗਦੀ ਹੈ।
ਬ੍ਰਹਿਮੰਡ ਦੀ ਕਰਮਸ਼ਾਲਾ 'ਚ
ਗੰਜਾ ਬਨਮਾਨਸ
ਕੁੱਝ ਪ੍ਰਵਚਨ ਕਰਦਾ ਹੈ
ਸ਼ਹਿਰਾਂ 'ਚ ਜੰਗਲ ਉਗਾਉਣ ਦਾ
ਹਲਫ਼ਨਾਮਾ ਦੇ ਚੁੱਕਾ ਹੈ।

# ਚੋਰੀ

ਨੀਲੇ-ਅੰਬਰ ਦੇ ਨੂਰ ਹੇਠਾਂ
ਉਦਾਸੀ ਦਾ ਤਾਬੂਤ ਚੁੱਕ
ਪੌਣਾਂ ਦੇ ਤਨ ਸਾਹਵੇਂ
ਨੂਰੀ ਅਦਾਵਾਂ ਆ ਝੁੱਕੀਆਂ।
ਸ਼ਨਾਖਤੀ ਪਰੇਡ ਖਾਤਰ
ਖੜ੍ਹਾਵਾਂ ਚਾਰ ਆ ਰੁਕੀਆਂ।
ਤਾਬੂਤ ਜਦ ਖੋਲਿਆ ਗਿਆ
ਤਾਬੂਤ ਜਦ ਫ਼ੋਲਿਆ ਗਿਆ
ਉੱਥੇ ਕੇਵਲ ਲਾਸ਼ ਸੀ
'ਪਿੱਤਲ ਦੇ ਭਾਂਡਿਆਂ' ਦੀ।

# ਰਹੱਸ

ਸਮੇਂ ਦੀ ਧੂੜ 'ਚ
ਸਾਡੇ ਸੰਗ
ਨਿਮਨਾਣੂ ਹਨ
ਪਰਮਾਣੂ ਹਨ
ਅੰਤਰਮੁਖੀ ਅੱਖ 'ਚ
ਪ੍ਰਤੀਤ ਹੁੰਦੇ
ਅਲੋਪ ਹੁੰਦੇ
ਜੁਗਨੂੰਆਂ ਵਾਂਗ
ਅਹਿਸਾਸ ਜਗਮਗਾਉਂਦੇ
ਨਿਰੀ ਊਰਜਾ
ਜੱਗਦੀ ਬੁੱਝਦੀ
ਤੁਰਦੀ ਸੇਧ ਲਕੀਰੀ
ਤੁਰਦੀ ਲਹਿਰ ਤਖੀਰੀ
ਲਹਿਰਾਂ ਵਾਂਗ ਲਹਿਰਾਉਂਦੇ
ਵਕਤ ਦੀ ਪਿੱਠ ਤੇ
ਧੂੜ-ਦਰ-ਧੂੜ ਚੜ੍ਹਦੀ
ਸੁਰਤੀ ਦਾ ਭੀੜਿਆ ਦਰਵਾਜ਼ਾ
ਹੌਲੀ ਹੌਲੀ ਖੁਲਦਾ......।

# ਹੱਕ

ਇਹ ਇੱਕ ਐਸਾ ਲੋਹਾ
ਜਿਸ ਨੂੰ ਅੱਗ ਵਿਚ ਸੁਟ ਦਿਓ
ਜਾਂ ਵਰ੍ਹਿਆਂ ਦੀ ਤੇਜ਼ਾਬ ਵਿਚ
ਡੋਬਣ ਦੀ ਸਾਜਸ਼ ਕਰੋ
ਨ ਏਹ ਅੱਗ ਵਿਚ ਲਾਲ ਹੋਇਆ
ਨ ਤੇਜ਼ਾਬ ਇਸ ਨੂੰ ਸਾੜ ਸਕੀ
ਰੂਬਰੂ ਸੱਤਾਧਾਰੀ ਹੱਥਾਂ ਦੇ
ਜ਼ੁਲਮ ਤੇ ਜਬਰ ਦੇ ਹਥਿਆਰ ਵੀ
ਇਸ ਨੂੰ ਕੱਟ ਨਾ ਸਕੇ।

# ਔਰਤ

ਇਹ ਖਾਮੋਸ਼ ਲਹੂ ਦੀ ਨਦੀ
ਚੋਗਾਇਆ ਰਾਂਝਣ ਦਾ
ਹਾਦਸਿਆਂ ਦਾ ਸੁਰੱਖਿਅਤ ਸ਼ਿਲਾਲੇਖ
ਪਿਆਸੀ ਧਰਤੀ ਦੇ ਨਾਂ ਇਕ ਰੁੱਕਾ।
ਸਫ਼ਰ ਤਹਿ-ਦਰ-ਤਹਿ ਪੀੜ੍ਹੀਆਂ ਕਰਦੀਆਂ
ਦੁੱਧ ਤਹਿ-ਦਰ-ਤਹਿ ਪੀੜ੍ਹੀਆਂ ਪੀਂਦੀਆਂ
ਮਨੋਦਿਸ਼ਾ ਦੇ ਸੂਹੇ-ਬੁਲਾਂ ਦੀ ਸ੍ਵੈ-ਜੀਵਨੀ
ਸਮੂੰਹ ਮਿੱਟੀ ਦਾ ਜੀਂਵਦਾ ਇਤਿਹਾਸ।

# ਪ੍ਰੈਸ

ਹਰ ਸ਼ਹਿਰ ਦੀ
ਵੇਸਵਾ ਦਾ ਚਰਚਿਤ ਕੋਠਾ
ਸ਼ਕਤੀ ਦੀ ਮੂਸਲੇਧਾਰ ਬਾਰਸ਼ ਵਿੱਚ
ਬਿੰਦ ਬਿੰਦ ਅੰਦਰ ਟਪਕ ਰਿਹਾ ਏ।
ਅਹਿਸਾਸਾਂ ਦੀ ਸੀਮਾਂ ਉੱਤੇ।
ਕਾਨਸ਼ਿਸ਼ ਸਾਡਾ ਖਿਸਕ ਰਿਹਾ ਹੈ।
ਸਵਾਰਥ ਸਾਡਾ ਨੱਚ ਰਿਹਾ ਹੈ।
ਅਧਿਕਾਰਾਂ ਦਾ ਸੰਵਿਧਾਨ-ਪੱਤ੍ਰ
ਵੱਕਤ ਦੀ ਪਿੱਠ ਤੇ ਚਿੱਪਕ ਗਿਆ ਏ।

## ਬੁੱਧੀ ਦਾ ਪ੍ਰਕਾਸ਼

(ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਦੇ ਨਾਂ)

ਉਹ ਤਾਂ ਸਾਡਾ ਸੁਕਰਾਤ ਸੀ
ਬੇਪ੍ਰਵਾਹ ਦਰਵੇਸ਼
ਹਰ ਸਮੇਂ
ਹਰ ਮੌੜ ਤੇ
ਸਿਧਾਤਾਂ ਦੀ ਵੰਡਦਾ ਖੈਰ
ਬੇਬਾਕ ਨਰੇਸ਼।
ਬੇਮਲਾਲ ਤੇ ਬੇਮੁਥਾਜ
ਰੰਗਾਂ ਦੀ ਆਬਾ ਨਾਲ
ਚਿੰਤਨ ਦੇ ਬੁਰਸ਼ ਫੜ੍ਹ
ਚਿੱਤਰਦਾ ਕੋਈ ਉਲੇਖ
ਬੇਖੌਫ਼ ਪਰਮਹੰਸ ਨਰੇਸ਼।
ਉਹ ਤਾਂ ਸਾਡਾ ਸੁਕਰਾਤ ਸੀ
ਬੇਪ੍ਰਵਾਹ ਦਰਵੇਸ਼
ਕੌਮੀ ਘਰ 'ਚ ਜਾਣ ਲਈ
ਕਰਦਾ ਰਿਹਾ ਪ੍ਰਵੇਸ਼
ਗਿਆਨ ਦੇ ਮਹਾਨ ਕੋਸ਼
ਉਸ ਦੇ ਚਿੰਤਨ ਸੰਗ
ਬਣ ਵੱਗਦੇ ਦਰਿਆ।
ਉਹ ਤਾਂ ਸਾਡਾ ਸੁਕਰਾਤ ਸੀ
ਬੇਪ੍ਰਵਾਹ ਦਰਵੇਸ਼
ਕੌਮ ਨੂੰ ਸਾਵਧਾਨ ਕਰਦਾ
'ਬਾ-ਮੁਲਾਜ਼ਾ ਹੁਸ਼ਿਆਰ' ਰਾਹੀਂ
ਕਰਦਾ ਰਿਹਾ ਉਦੇਸ਼।
ਸ਼ਾਤਰ ਤੇ ਚਤੁਰ ਵੈਰੀ ਤੋਂ
ਕੌਮੀ ਪਤ ਬਚਾਉਂਦਾ
ਵੰਡਦਾ ਰਿਹਾ ਬੁੱਧੀ ਦਾ ਪ੍ਰਕਾਸ਼
ਤੇ ਗੱਜ ਵੱਜ ਕੇ ਆਖਦਾ
'ਬਾਰਿ ਪਰਾਇ ਬੈਸਣਾਂ ਸਾਈ ਮੁੱਝੇ ਨਾ ਦੇਇ'

ਹਰ ਸਮੇਂ
ਹਰ ਮੌੜ ਤੇ
ਸੋਚਾਂ ਦੇ ਸਾਗਰ 'ਚ ਲੀਨ ਹੋ ਜਾਂਦਾ......।
ਉਹ ਤਾਂ ਸਾਡਾ ਸੁਕਰਾਤ ਸੀ
ਬੇਪ੍ਰਵਾਹ ਦਰਵੇਸ਼
ਵਿਰਸੇ ਦੀਆਂ ਪੈੜਾਂ ਭਾਲਦਾ
ਕਰਦਾ ਰਿਹਾ ਭੱਗਵਿਆਂ ਨਾਲ ਕਲੇਸ਼
ਕੜ੍ਹਕਦੀਆਂ ਬਿਜਲੀਆਂ ਨੂੰ
ਨਿਸ਼ੰਗ ਹੋ ਜਰਦਾ ਰਿਹਾ।
ਉਹ ਤਾਂ ਸਾਡਾ ਸੁਕਰਾਤ ਸੀ
ਬੇਪ੍ਰਵਾਹ ਦਰਵੇਸ਼
ਚੁੰਬਕ ਸ਼ਕਤੀ ਦਾ ਰਕੀਬ
ਕੌਮ ਲਈ ਮਸੀਹਾ
ਦਿੱਬ-ਜੋਤੀ ਦਾ ਚਾਨਣ
ਵੰਡਦਾ ਰਿਹਾ ਕਰੀਬ।
ਉਹ ਤਾਂ ਸਾਡਾ ਸੁਕਰਾਤ ਸੀ
ਬੇਪ੍ਰਵਾਹ ਦਰਵੇਸ਼
ਅਸੀਂ ਨਾ-ਸ਼ੁਕਰੇ
ਆਪਣੇ ਸੁਕਰਾਤ ਨੂੰ
ਭਾਂਪ ਨਾ ਸਕੇ.....।
ਸਾਂਭ ਨਾ ਸਕੇ.....।

# ਦੇਸ਼ ਭਗਤੀ

ਇਹ ਇਕ ਅੱਗ
ਦਿਲ 'ਚ ਭੱਖਦੀ
ਭੱਖਦੀ ਭੱਖਦੀ
ਹੋਰ ਦਿਲਾਂ ਨੂੰ ਲਗਦੀ
ਹਨੇਰ੍ਹੇ 'ਚ ਦੀਵੇ ਦੀ ਲੌਅ ਜਗਦੀ
ਇਸ ਅੱਗ 'ਚ
ਕੇਵਲ ਤਨ ਸੜਦਾ
ਮਨ ਸੜਦਾ
ਧਨ ਸੜਦਾ
ਦੇਸ਼ ਦੇ ਨਾਮ ਤੇ
ਹਨੇਰੇ 'ਚ
ਚਾਨਣ ਦੀ ਲੌਅ ਜਗਦੀ।

# ਰੀਸਰਗਾਮ*

ਅੰਤਾ ਦਾ ਧੁੰਧੂਕਾਰ ਹੈ
ਮਿੱਟੀ, ਧੁੰਧ ਤੇ ਚਾਨਣ ਦਬੋਚ
ਫੁੱਲਾਂ ਵਰਗੀ ਕੁੜੀ
ਯੁੱਗਾਂ ਦੀ ਗੁੱਤ 'ਚ ਜੁੜੀ
ਸਿਰ ਦੇ ਸੂਰਜ ਰੱਖ
ਖਾਮੋਸ਼ ਖੜ੍ਹੀ।
ਫੁਲਾਂ ਦੀ ਰੂਹ
ਫੁਲਾਂ ਨੂੰ ਚੁੰਣਦੀ
ਝੋਲੀ ਅੱਡ ਗੁਣ ਗੁਣਾਉਂਦੀ
ਰੀਸਰਗਾਮ !
ਰੀਸਰਗਾਮ!!
ਸ਼ਰਤਿ-ਸ਼ਮਸ਼ਾਨ 'ਚ ਫੁੱਲ ਖਿੱੜਦੇ
ਹਵ੍ਹਾ ਏਹਦੀ ਕਾਨੀ ਫੜ੍ਹਕੇ
ਫੁੱਲਾਂ ਦਾ ਸਿਰਨਾਵਾਂ ਭਾਲੇ
ਤਹਿਜ਼ੀਬ ਦੀ ਖਿੜਕੀ ਵਿਚੋਂ
ਹਿਯਾਤੀ ਦੀ ਆਇਤ ਪੜ੍ਹਕੇ
ਉੱਚੀ ਉੱਚੀ ਕੀਰਨੋ ਪਾਵੇ
ਰੀਸਰਗਾਮ !
ਰੀਸਰਗਾਮ!!
ਉਹਦੇ ਇਕ ਇਸ਼ਾਰੇ ਨਾਲ
ਸ਼ਸੱਤਰ ਦੇ ਸ਼ਾਸੱਤਰ
ਸਿਧਾਂਤਾ ਦੀ ਫਸਲ ਉਜਾੜਨ
ਸੂਹੇ ਸੂਹੇ ਬੁਲਾਂ ਨਾਲ
ਅੱਗ ਨੂੰ ਚੁੰਮਦੀ
ਹਰ ਯੁੱਗ ਅੰਦਰ ਗੁਣਗੁਣਾਉਂਦੀ
ਰੀਸਰਗਾਮ!
ਰੀਸਰਗਾਮ!!
ਵਕਤ ਉਹਦੇ ਕੋਲੋਂ ਆ ਕੇ
ਅੰਗਿਆਰਾਂ ਦੀ ਬਾਰਸ਼ ਮੰਗੇ

ਕਾਲ-ਕ੍ਰਿਪਾਨ ਦੀ ਸਰਦਲ ਅੰਦਰ
ਸ਼ਬਦਾਂ ਦੇ ਅਰਥਾਂ ਨੂੰ ਤੋੜੇ
ਫੁਲਾਂ ਦਾ ਅੰਗ ਅੰਗ ਮੋੜੇ
ਵੇਖ ਸੂਰਜ ਮੱਥੇ ਨਾਲ ਲੂਸਦਾ
ਕਾਇਨਾਤ ਦੇ ਹੁੱਜਰੇ ਵਿਚੋਂ
ਆਖ਼ਰੀ ਇਕੋ ਅਜ਼ਾਨ ਦੇਂਦੀਂ
ਰੀਸਰਗਾਮ!
ਰੀਸਰਗਾਮ!!

---

*ਰੀਸਰਗਾਮ ਲਾਤੀਨੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ 'ਮੈਂ ਫਿਰ ਉਠਾਂਗੀ'

# ਪੰਜਾਬੀ

ਮੈਂ ਇਕ ਚੁੰਨੀ
ਰੰਗ 'ਪੰਜਾਬੀ' ਨਾਲ ਹਾਂ ਗੁੰਨੀ
ਲੱਗਦੀ ਹਾਂ ਹੁਣ
ਸੁੰਨੀ ਸੁੰਨੀ
ਇਕ ਰਾਤ
ਮੇਰੇ ਮਨ-ਤਨ ਅੰਦਰ
ਵਿੱਸ਼ ਦੇ ਬੀਜ
ਆਣ ਕਿਸੇ ਨੇ ਗੁੰਨੇ
ਮੈਂ ਹੋਕੇ ਲਹੂ-ਲੁਹਾਨ.....
ਲੀਰਾਂ ਲੀਰਾਂ ਹੋਈ
ਪੂਰਬ ਤੇ ਪੱਛਮ ਨੇ
ਵੰਡੀਆਂ ਚੁੰਨੀ ਦੀਆਂ ਲੀਰਾਂ
ਮੇਰੇ ਜਾਇਆਂ ਦੀ ਅਣਖ ਗਵਾਚੀ
ਕਰੋ ਕੁੱਝ ਉਪਾਏ ?
ਮੈਂ ਇਕ ਚੁੰਨੀ
ਰੰਗ 'ਪੰਜਾਬੀ' ਨਾਲ ਹਾਂ ਗੁੰਨੀ
ਲੱਗਦੀ ਹਾਂ ਹੁਣ
ਸੁੰਨੀ ਸੁੰਨੀ।

# ਪੰਜਾਬ

ਇਹ ਆਤਿਸ਼ਕਦਾ ਸਮੁੰਦਰ*
ਆਜੂ ਦੇ ਹਰ ਮੌਸਮ ਵਿਚ
ਪਾਉਣ-ਪਾਣੀ ਤੋਂ ਵਰਦਾਨ ਮੰਗਦਾ ਹੈ।
ਜਿਸ ਸ਼ਤਾਬਦੀ ਵੀ
ਵਿਕੇਂਦ੍ਰੀ ਸ਼ਕਤੀ ਦੇ ਪ੍ਰੋਟੀਅਸ ਸੁਆਮੀ ਨੇ
ਧੁੱਖਦੇ ਜੰਗਲ ਦੀ ਪੌਣ ਵਿਚ
ਕੀਟ ਮੰਨ ਇਸ ਨੂੰ ਥਾਪਨਾ ਦਿਤੀ
ਇਸ ਸਭਿਆਚਾਰਕ ਆਕ੍ਰਮਣ ਕੀਤਾ ਹੈ।
ਬਿੱਪਰਿਨ ਦੀਆਂ ਉਲਾਰ ਸੜਕਾਂ ਤੇ
ਤੇਜ-ਧਾਰਕ ਮਾਰਚ ਕੀਤਾ ਹੈ।
ਵਿਰਸੇ ਦੇ ਗੌਰਵਮਈ ਖੰਡ ਨੂੰ ਪੂਰਨ ਲਈ
ਦਸ਼ੱਕ-ਦਰ-ਦਸ਼ੱਕ
ਲਹੂ ਦਾ ਹਿਸਾਬ ਮੰਗਦਾ ਹੈ।

---

*ਇਕ ਪੰਛੀ

## ਉੱਮਰ ਦਾ ਕਲਬੂਤ

ਕਹਿਕਸ਼ਾਂ ਦੇ ਸਨਮੁੱਖ ਸੂਰਜ ਦੀ ਤੱਲੀ ਤੇ
ਨਿੱਤ ਨਵੇਰੇ ਹਾਦਸੇ ਜੰਮਦੇ ਹਨ।
ਜ਼ਿੰਦਗੀ ਦੇ ਰੇਗਿਸਤਾਨ ਤੇ ਮਾਨੋ
ਅੱਕ ਤੇ ਸਿਰੱਕੜੇ ਉੱਗੇ ਹਨ।
ਉੱਗੇ ਫੁੱਲਾਂ ਨੂੰ ਜਦ ਤੂੰਡਣ ਲਗਾ
ਕੰਢਿਆਂ ਨੇ ਵੱਢ ਦਿੱਤੇ ਹੱਥ,
ਵੱਢੇ ਹੱਥਾਂ ਨੂੰ ਕਲਾਵੇ ਕਰ
ਮਿੱਠਾ ਮੰਨ ਕੇ ਭਾਣਾ ਇਕ ਹੋਕਾ ਭਰਦਾ ਹਾਂ।
ਤਹਿਜ਼ੀਬ ਦੇ ਧਰਵਾਸੀ ਕਲਬੂਤ ਦਾ ਭਾਰ
ਸਿਰ ਤੇ ਚੁੱਕਦਾ ਹਾਂ ਮੋਢਿਆਂ ਤੇ ਆਣ ਪੈਂਦਾ ਹੈ।
ਭਰਮਾਂ ਦੀਆਂ ਵਾਦੀਆਂ ਅੰਦਰ ਅੰਨਤ ਦਾਇਰੇ 'ਚ
ਮਸ਼ੀਨੀ ਖਡੌਣੇ ਵਾਂਗ ਦੌੜਦੇ ਹਾਂ।
ਉਹ ਧਰਤੀ ਦੇ ਸਿਧਾਂਤ ਦਾ ਪ੍ਰਚਾਰਕ
ਕਲਮ ਕੀਤਾ ਗਿਆ ਹੈ
ਹਵਾ ਤੇ ਪਾਣੀ ਨੂੰ ਕਿੰਞ ਮਾਰਦਾ ਉੱਚੀ ਆਵਾਜ਼।
ਸੁੰਨ ਵੀਰਾਨੀਆਂ ਤੇ ਉਜਾੜ ਬਸਤੀਆਂ 'ਚ
ਕਿਰੇ ਅੱਰਥਾਂ ਨੂੰ ਸਾਂਭਣ ਦੇ
ਇਸ਼ਾਰੇ ਕਰਦਾ, ਸੈਨਤਾਂ ਮਾਰਦਾ।
ਪ੍ਰਤੀਬਿੰਬਾਂ ਦਾ ਪਾਰਦਰਸ਼ੀ ਖੰਡ
ਖ਼ੂਬ ਹੱਸ ਰਿਹਾ ਹੈ ਮੇਰੀ ਬੇਬਸੀ ਤੇ
ਵਿਕਾਸ ਦੀ ਗਿੱਰਝ
ਸਿਰ ਤੇ ਪਏ ਕਲਬੂਤ ਨੂੰ
ਹੌਲੀ ਹੌਲੀ ਨੋਚ ਰਹੀ ਹੈ।

## ਗਣਤੰਤਰ ਦਾ ਸੂਰਜ

ਸੰਵਿਧਾਨ ਦਾ ਇੱਕ ਚਾਨਣ
ਛੱਬੀ ਕਿਰਨਾਂ ਦੀ ਆਭਾ ਮਾਨਣ
ਮੁਸਕਾਨ ਦੀ ਸੀਮਾਂ 'ਤੇ
ਝੱਖੜ ਤੇ ਹਨੇਰੀਆਂ 'ਚ
ਸੂਹਾ ਸੂਰਜ
ਹੌਲੀ ਹੌਲੀ
ਉਦੈ ਹੋਇਆ
ਉਦੈ ਹੋਇਆ।

ਅਨੇਕ ਸੁਹਾਗਣਾ ਦੇ ਸੁਹਾਗ
ਅਨੇਕ ਭੈਣਾਂ ਦੇ ਵੀਰ
ਮੌਤ ਲਈ ਵਰਦਾਨ ਬਣ
ਲੋਕਤੰਤਰ ਦਾ ਨਾਮ ਬਣ
ਸੂਹਾ ਸੂਰਜ
ਹੌਲੀ ਹੌਲੀ
ਉਦੈ ਹੋਇਆ
ਉਦੈ ਹੋਇਆ।

ਬੇਅੰਤ ਸੁਪਨਿਆਂ ਦੇ ਬੀਜ
ਕੁੱਲੀ, ਗੁੱਲੀ, ਜੁੱਲੀ ਲਈ
ਸਾਕਾਰ ਦੇ ਤਿੱਖੇ ਨੈਣ
'ਵਚਨ' ਦੇ ਇਕਰਾਰ ਲੈਣ
ਸੂਹਾ ਸੂਰਜ
ਹੌਲੀ ਹੌਲੀ
ਉਦੈ ਹੋਇਆ
ਉਦੈ ਹੋਇਆ

ਰਾਵੀ ਦੇ ਕੰਢੇ ਸਾਹਵੇਂ
ਸੁਤੰਤਰਤਾ ਦਾ ਨਿੱਘ ਮਾਣ
ਲੋਕਾਂ ਦਾ
ਲੋਕਾਂ ਲਈ
ਲੋਕਾਂ ਵਾਸਤੇ ਅਨੂਪਮ ਗਾਣ

ਸੂਹਾ ਸੂਰਜ
ਹੌਲੀ ਹੌਲੀ
ਉਦੈ ਹੋਇਆ
ਉਦੈ ਹੋਇਆ।
ਸਵੈ-ਵਿਸ਼ਵਾਸ ਦਾ ਚਾਨਣ
ਭਾਵਨਾਵਾਂ ਦਾ ਅਹਿਸਾਸ
ਪਹਿਨ ਫਖ਼ਰ ਦਾ ਲਿਬਾਸ
ਸੂਹਾ ਸੂਰਜ
ਹੌਲੀ ਹੌਲੀ
ਉਦੈ ਹੋਇਆ
ਉਦੈ ਹੋਇਆ।

## ਰੁੱਤ-ਜੋਗਣ

ਕਹਿੜੀ ਜੋਗਣ ਚੁੱਪ ਖਲੋਤੀ
ਦਿਲ-ਦਰਵਾਜ਼ੇ ਉੱਤੇ
ਰੰਗ-ਬਰੰਗੇ ਕਪੜੇ ਪਾ ਕੇ
ਛੇ ਆਸ਼ਕ ਹਨ ਸੁੱਤੇ
ਸੂਰਜ ਸੰਗ ਰੰਗ-ਰਲੀਆਂ ਮਾਣੇ
ਫਿਰ ਵੀ ਇਹ ਨਾ ਅੱਕੀ
ਤਨ ਦੀ ਖ਼ੁਸ਼ਬੋ ਪ੍ਰੀਤ-ਘਨੇਰੀ
ਦਹਿ ਦਹਿ ਇਹ ਨਾ ਥੱਕੀ
ਇਸ ਨਗਰੀ ਦਾ ਅੱਲਾ-ਹਾਫ਼ਿਜ਼
ਕਦਮ ਕਦਮ ਤੇ ਸਿੱਜਦੇ
ਜੋਗਣ ਦਾ ਮੁੱਖ ਅਤਿ ਪਿਆਰਾ
ਸ਼ਰਮ ਹਯਾ 'ਚ ਭਿੱਜਦੇ
ਰੈਣ-ਬਸੇਰਾ ਕਰ ਕੇ ਤੁਰਨਾ
ਅਜਬ-ਦਸਤੂਰੀ ਵਣਜਾਰਾ
ਮਹਿਕ ਚੰਬੇਲੀ ਰਾਹ ਰੁਸ਼ਨਾਵੇ
ਵਣਜ-ਵਿਪਾਰੀ ਪਿਆਰਾ
ਤੇਰੇ ਆਸ਼ਕ ਤੇਰੇ ਕਾਸਦ
ਜ਼ਖਮੀ ਦਿਲ ਦੇ ਮਾਹੀ
ਰੁੱਤਾਂ ਰਾਹ ਦਾ ਪਤਾ ਪੁਛਿਆ
ਜੋਗਣ ਸੁਣ ਸ਼ਰਮਾਈ
ਦਿਲ-ਦਰਿਆ ਸਮੁੰਦਰੋਂ ਡੂੰਘੇ
ਕੌਣ ਦਿਲਾਂ ਦੀਆਂ ਜਾਣੇ
ਇਹ ਨਗਰੀ ਹੈ ਇਸ਼ਕ ਸਰਾਪੀ
ਕੌਣ ਮਹਿਕਾਂ ਹੁਣ ਮਾਣੇ।

# ਸਮੇਂ ਦਾ ਆਲ੍ਹਣਾ

ਇਹ ਵਿਖਮ-ਭੁੱਜ ਤਿਕੋਣ
ਵਕਤ ਦੇ ਖੇਤ ਦਾ ਪੈਰਾਡਾਇਮ ਹੈ
ਮਹੁੱਬਤ ਨੁਮਾ ਗੰਨੇ ਦੀ ਫਸਲ 'ਚ
ਜ਼ੇਹਨ ਦੇ ਚੇਤਿਆਂ ਦੀ ਖਾਦ ਪਾ
ਬੀਜਣ ਦਾ ਬਾਬੇ ਪ੍ਰਯੋਗ ਕੀਤਾ ਹੈ।
ਬੀਜਣ ਤੋਂ ਬਾਅਦ ਫ਼ਸਲ
ਵੇਲਣੇ ਵਿੱਚ ਪੀੜ੍ਹੀ ਗਈ ਹੈ
ਕੜਾਹੇ ਵਿਚ ਕਾੜ੍ਹੀ ਗਈ ਹੈ
ਹੁਣ ਕੋਈ ਰਾਬ ਨਹੀਂ ਬਣਾਉਂਦਾ
ਤੇ ਨਾ ਗੁੜ ਦੀਆਂ ਪੇਸੀਆਂ ਦੀ
ਕੋਈ ਪਾਉਂਦਾ ਹੈ ਬਾਤ।
ਖੂਹ ਤੇ ਲਗਾਤਾਰ ਚਲਦੇ ਹਲਟਾਂ
ਤੇ ਤਿਲੀਆਰਾਂ ਦੀਆਂ ਆਵਾਜ਼ਾਂ
ਹੁਣ ਸੰਗੀਨਾਂ ਖਾਮੋਸ਼ ਕਰ ਦਿਤੀ ਹੈ।
ਅੰਬ ਤੇ ਬੈਠੀ ਘਾਇਲ ਕੋਇਲ
ਤੇ ਬਿੰਡੇ ਦੀ ਭੀਂ ਭੀਂ ਤੋਂ
ਰੂਹਾਂ ਉਦਾਸ ਹੋਈਆਂ ਨੇ
ਥਹੋਰ ਤੇ ਅੱਕ ਦੇ ਪੱਤੇ
ਗਰਮੀ ਦੀ ਹੁਸੜ ਮੁਸੜ ਵਿਚ
ਰਾਤ ਬਰਾਤੇ ਦਹਿਸ਼ਤ ਫਲਾਉਂਦੇ
ਹਨੇਰੀਆਂ ਤੇ ਵਾਵਰੋਲੀਆਂ ਦਾ ਤੂਫ਼ਾਨ
ਮੱਧਮ ਪੈ ਗਿਆ ਹੈ
ਕਬੂਤਰਾਂ ਦੀ ਡਾਰ ਖੇਤਾਂ ਦੇ ਸਿਰਾਂ ਤੋਂ
ਉਡਾਰੀ ਮਾਰਦੀ ਆ ਗਈ ਹੈ।
ਬੇਲਿਉਂ ਨਿੱਕਲੇ ਸਾਡੇ ਭੁਝੰਗੀ
ਤਾੜੀਆਂ ਮਾਰ ਰਹੇ ਹਨ।

# ਦੋ ਝੀਲਾਂ

ਦੋ ਝੀਲਾਂ ਤੇਰੀਆਂ ਕੋਲ
ਨਜ਼ਰਾਂ ਦੇ ਪੰਛੀ
ਅਚਨਚੇਤ ਆਉਂਦੇ ਨੇ।
ਡੁੱਬਕੀਆਂ ਲਾਉਂਦੇ ਨੇ।
ਪਾਣੀ ਵਿੱਚ ਅਭਿੱਜ ਰਹਿ
ਅੰਬਰਾਂ ਵੱਲ ਉੱਡ ਜਾਂਦੇ ਨੇ।
ਦੋ ਝੀਲਾਂ ਅੰਦਰ
ਮੇਰਾ ਵਜੂਦ ਡੁਬਿਆ ਰਹਿੰਦਾਂ
ਸਵੈ-ਹੋਂਦ ਦਾ ਸਿਰਨਾਵਾਂ
ਜੁਗਨੂੰਆਂ ਦਾ ਇਕ ਕਾਫ਼ਲਾ
ਸੀਮਾਂ ਪਾਰ ਕਰਦਾ
ਰੋਸ਼ਨੀ ਖੋਹ ਬੈਠਾ।
ਬੇਬਸੀ ਦੇ ਆਲਮ ਵਿੱਚ ਸੋਚਦੇ ਪੰਛੀ
ਮੁੱਖਾਤਬ ਹੋ ਨਜ਼ਰਾਂ ਨੂੰ
ਚੁਰਾਏ ਦੇ ਮੀਲ ਪੱਥਰਾਂ ਵਾਂਗ
ਖੜੇ ਹਨ ਵਿੱਚ ਚੁਰਾਏ।
ਅਚਨਚੇਤ ਆਉਂਦੇ ਨੇ
ਡੁੱਬਕੀਆਂ ਲਾਉਂਦੇ ਨੇ
ਪਾਣੀ ਵਿੱਚ ਅਭਿੱਜ ਰਹਿ
ਅੰਬਰਾਂ ਵੱਲ ਉੱਡ ਜਾਂਦੇ ਨੇ।

# ਸੋਨ ਚਿੜੀ

(ਭਾਈ ਸਾਹਿਬ ਭਾਈ ਰਣਧੀਰ ਸਿੰਘ ਦੇ ਨਾਂ)

ਨਾਰੰਗਵਾਲ ਦੀ ਸੋਨ ਚਿੜੀ
ਉੱਡੀ ਪਹਿਲੀ ਵਾਰ
ਕਾਦਰ ਦੀ ਕੁਦਰਤ 'ਚ
ਜਿਵੇਂ ਰਾਗਾਂ 'ਚ ਮਲ੍ਹਾਰ
ਸੁਰਤੀ ਦੇ ਵਿਹੜੇ 'ਚ
ਹੁਲਾਸ ਦੇਦਾਂ ਖਿਲ੍ਹਾਰ
ਰੈਣ ਸਬਾਈ ਜੋਤੀ ਸੰਗ
ਦਿਲਾਂ ਨੂੰ ਕਰਦਾ ਠਾਰ
ਰੂਹਾਂ 'ਚ ਕਿਵੇਂ ਮੌਲਦਾ
ਵਿਰਸੇ ਦਾ ਸਿਰਦਾਰ
ਨਾਮ ਦੀ ਮਹਿਮਾਂ ਸੰਗ
ਧਰਤੀ ਕਰਦਾ ਸਰਸ਼ਾਰ
ਮੁਲਤਾਨ ਦੀਆਂ ਜੇਲ੍ਹਾਂ 'ਚ
ਹਵਾ ਰੁਮਕਦੀ ਦਮਾਮੇ ਮਾਰ
ਸ਼ਬਦਾਂ ਦੀ ਕਮਾਈ ਸੰਗ
ਨਚੀਆਂ ਰੂਹਾਂ ਘੁੰਡ ਉਤਾਰ
ਸ਼ਬਦਾਂ ਦਾ ਵੱਸਿਆ ਮੀਂਹ
ਰੂਹਾਨੀ ਮੋਹਲੇਧਾਰ
ਲਾਹੇ ਲੈ ਰੂਹਾਂ ਸਾਰੀਆਂ
'ਅਨਹਦਨਾਦ' ਦੇ ਮੋਢੇ ਮਾਰ
ਨਾਰੰਗਵਾਲ ਦੀ ਸੋਨ ਚਿੜੀ
ਉਡੀ ਪਹਿਲੀ ਵਾਰ
ਕਾਦਰ ਦੀ ਕੁਦਰਤ 'ਚ
ਜਿਵੇਂ ਰਾਗਾਂ 'ਚ ਮਲ੍ਹਾਰ।

# ਰਾਹਾਂ ਦੀ ਦਰਗਾਹ

(ਡਾ: ਅੰਬੇਦਕਰ ਨੂੰ ਸਮਰਪਿਤ)

ਕਰੋੜਾਂ ਦਲਿਤਾਂ ਦਾ ਭਾਰ ਸਿਰ ਤੇ ਚੁੱਕ
ਬਦਲਦੇ ਮੌਸਮਾਂ ਦੀ ਚਾਦਰ ਹੇਠ
ਜਦੋਂ ਉਹ ਰਾਹਾਂ 'ਤੇ ਤੁਰਿਆ
ਅਨੇਕ ਰੰਗਾਂ ਦੇ ਪਛਾਵਿਆਂ ਨੇ ਆ ਘੇਰਿਆ।
ਉਹ ਦਰਵਾਜ਼ਾਂ ਖੜਖੜਾਂਦਾ
ਆਵਾਜ਼ਾਂ ਮਾਰਦਾ ਜਦੋਂ ਅੱਕ ਗਿਆ
ਕਿਸੇ ਉਸਨੂੰ ਬੂਹਾ ਨਾ ਖੋਲਿਆ
ਉਸ ਸਵੈ-ਸ਼ਕਤੀ ਦਾ ਆਸਰਾ ਲੈ
ਜਦੋਂ ਦਰਵਾਜ਼ਾ ਭੰਨ ਕੇ ਅਗਾਂਹ ਮੁੜਿਆ
ਉਥੇ ਸਿਰਫ ਅੱਖਰ ਸਨ
ਅਰਥਾਂ ਦੇ ਸਹਾਟੇ ਖੜੇ।
ਲਤਾੜੇ ਲੋਕੋਂ ਦੇ ਮਹਾਂਕੋਸ਼ ਵਿਚ ਜਕੜੇ
ਸਮੂੰਹ ਸ਼ਬਦਾਂ ਨੂੰ ਵਾਚਿਆ
ਕੰਧ ਤੇ ਲਟਕੇ ਨੀਲੇ ਘੋੜੇ ਵੱਲ ਤੱਕ
ਉਸ ਪ੍ਰਨਾਮ ਕੀਤਾ।
ਸ਼ਿਗਾਫ਼ ਹੋਈ ਕੰਧ 'ਚ ਪਾਰ ਝਾਕਿਆ
ਤਾਂ ਪੈਰਾਂ ਦਾ ਇਕ ਕਾਫ਼ਲਾ
ਰਾਹਾਂ ਦੀ ਦਰਗਾਹ ਵੱਲ ਤੁਰ ਪਿਆ ਸੀ।

# ਸ਼ਾਇਦ ਤੈਨੂੰ ਯਾਦ ਨਾ ਹੋਵੇ

ਮੈਨੂੰ ਤਾਂ ਚੇਤਾ ਹੈ ਅਜੇ ਵੀ
ਸ਼ਾਇਦ ਤੈਨੂੰ ਯਾਦ ਨਾ ਹੋਵੇ
ਪਹਿਲੀ ਵੇਰ.............!

ਜਦੋਂ ਤੂੰ ਜ਼ਿੰਦਗੀ ਦੀ ਬਘੀ 'ਚ ਬਹਿ
ਸੱਚ ਦੇ ਧੂਤੇ ਚੋਂ ਉੱਚੀ ਉੱਚੀ ਬੋਲ ਰਿਹਾ ਸੇਂ।
'ਸਿਰਜਣਹਾਰੇ ਹੱਥਾਂ ਦਾ ਹੱਕ ਮੰਗ ਰਿਹਾ ਸੇਂ',
ਬਸ ! ਹਵਾ 'ਚ ਸਾਇਰਨ ਦੀ ਆਵਾਜ਼ ਗੂੰਜੀ
ਜ਼ਾਲਮ ਹਨੇਰੀਆਂ ਦੇ ਝੁਰਮਟ ਨੇ ਦਬੋਚ ਲਿਆ ਤੈਨੂੰ,
ਤੇ ਰਿਸਦੇ ਜ਼ਖਮਾਂ ਨੂੰ ਲੈ ਕੇ ਨਾਲ
ਬਿਨ ਸਿਰਨਾਂਵਿਉਂ ਹੋ ਗਿਆ ਸੇ ਕਿਤੇ ਅਲੋਪ,
ਮੈਨੂੰ ਤਾਂ ਚੇਤਾ ਹੈ ਅਜੇ ਵੀ
ਸ਼ਾਇਦ ਤੈਨੂੰ ਯਾਦ ਨਾ ਹੋਵੇ।
ਦੂਜੀ ਵੇਰ..............!!

ਜਦੋਂ ਹਵਾ 'ਚ ਗਵਾਚੇ ਚਿਹਰਿਆਂ ਨੂੰ
ਭਾਲਣ ਦਾ ਯਤਨ ਕੀਤਾ
ਦੇਸੀ ਭੂਤਰੀ ਵੱਛੀਆਂ ਮਗਰ ਉਡਦੀ ਧੂੜ ਨੇ
ਤੇਰੀ ਸਲਾਮਤੀ ਦੀ ਸੂਚਨਾ ਦਿੱਤੀ
ਪਰ ਤੂੰ ਉਹਦੋਂ ਲੋਹਾ ਭਾਲਦਾ ਸੀ ਧਰਤੀ ਹੇਠ
ਲੋਹੇ ਦੀਆਂ ਟੁਕੜੀਆਂ ਚੱਬਦਾ ਸੀ ਗਨੇਰੀਆਂ ਦੇ ਭਾਅ
ਤੇ ਕਚ ਨੂੰ ਗੁੜ ਦੀਆਂ ਪੇਸੀਆਂ ਸਮਝ ਖਾਵਣ ਲੱਗ ਪਿਆ।
ਤੈਨੂੰ ਪਿਆਸ ਲੱਗਦੀ ਤੂੰ ਹੱਡਾਂ ਨੂੰ ਬਾਲ ਕੇ ਅੱਗ ਪੀਂਦਾ
ਫਿਰ ਹੌਲੇ ਹੌਲੇ ਲਹੂ ਦੀ ਤਾਸੀਰ ਜਾਗੀ
ਤੂੰ ਅਚਾਨਕ ਧਰਤੀ ਉਪਰ ਆ ਗਿਆ
ਮੈਨੂੰ ਤਾਂ ਚੇਤਾ ਹੈ ਅਜੇ ਵੀ
ਸ਼ਾਇਦ ਤੈਨੂੰ ਯਾਦ ਨਾ ਹੋਵੇ।
ਤੀਜੀ ਵੇਰ.............!!!

ਉਠਿਆ ਸੇਂ ਬੰਜਰ ਧਰਤੀ ਦੀ ਹਿਕੜੀ 'ਚੋਂ ਚਿਟਾਨ ਵਾਂਗ
ਮੂੰਹ 'ਤੇ ਤਾਰਿਆਂ ਦੀ ਲੋਅ

ਮੱਥੇ 'ਤੇ ਚੰਨ ਦੀ ਚਾਨਣੀ
ਊਸ਼ਾ ਦੀ ਲਾਲੀ ਦਾ ਸੰਕੇਤ ਦੇਂਦੀ ਫਿਰਦੀ
ਉਦੋਂ ਮਿੱਟੀ ਦੀ ਕਸਮ ਖਾ ਕੇ
ਪਲ ਪਲ ਵਟੀਂਦੇ ਮੌਸਮ ਵੱਲ ਮੁਖ਼ਾਤਬ ਸੇਂ ਤੂੰ
ਰੁੱਖ ਦੇ ਰਹੇ ਸਨ ਤੇਰੇ ਸ਼ਬਦਾਂ ਦੀ ਦਾਦ
ਤੇ ਇਤਿਹਾਸ ਦਾ ਬੁੱਢਾ ਦੈਂਤ ਤੇਰੀ ਮਰਦਾਨਗੀ ਨੂੰ ਮੁੱਖ ਰੱਖ
ਖੋਹ ਚੁਕੇ ਹੱਕਾਂ ਦੀ ਪਾ ਕੇ ਮੂੰਹ 'ਚ ਟਾਫ਼ੀ ਚੂਸ ਰਿਹਾ ਸੀ
ਮੈਨੂੰ ਤਾਂ ਚੇਤਾ ਹੈ ਅਜੇ ਵੀ
ਸ਼ਾਇਦ ਤੈਨੂੰ ਯਾਦ ਨਾ ਹੋਵੇ।

# ਬੱਟਮਾਲੂ ਬਸ ਸਟੈਂਡ

ਲੋਕੀ ਭੱਜ ਰਹੇ ਹਨ
ਖ਼ਬਰੇ ਕਿਉਂ ?
ਆਪਣੇ ਪ੍ਰਾਵਿਆਂ ਤੋਂ ਦੂਰ
ਆਪਣੀ ਆਪਣੀ ਮੰਜ਼ਲ ਵੱਲ
ਦਹਿਸ਼ਤੀ ਜਿਵੇਂ ਸਰਗੰਮ
ਛੇੜ ਰਹੀ ਕੋਈ ਰਾਗ
ਸਬਜ਼ੀਆਂ ਤੇ ਫ਼ਲਾਂ ਵਾਲੇ
ਮੁਰਗੇ ਤੇ ਰੇੜੀਆਂ ਵਾਲੇ
ਭੱਜ ਰਹੇ ਲੋਕਾਂ ਨੂੰ
ਭੱਲ ਭਰ ਠਹਿਰਨ ਲਈ ਆਖਦੇ.....।
ਕੁੱਝ ਖੈਰਾਤ ਮੰਗਦੇ ਹੱਥ
ਬਣ ਰਹੇ ਹਨ ਸੱਥ
ਲੋਕੀ ਭੱਜ ਰਹੇ ਹਨ।
ਲੋਕੀ ਭੱਜ ਰਹੇ ਹਨ।

# ਉਹ ਤਾਂ ਤੁਰਿਆ ਸੀ

(ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਨਾਂ)

ਉਹ ਤਾਂ ਤੁਰਿਆ ਸੀ
ਬੇਗਾਨੇ ਦੇਸ਼ 'ਚ
ਵਿਸ਼ਵ ਵਿਦਿਆਲੇ ਦੀਆਂ ਪੌੜੀਆਂ 'ਤੇ
ਚਿੰਤਨ ਦਾ ਇਕ ਦੀਪ ਜਗਾਉਣ
ਹੋਰ ਦੀਪਾਂ ਦੀ ਪੱਗਡੰਡੀ ਲਾਉਣ
ਅੱਧ-ਵਾਟੇ
ਤਿੱਖੀਆਂ ਹਵਾਵ੍ਹਾਂ ਨੇ
ਪੱਗ ਉਹਦੇ ਫੜ੍ਹ ਲਏ.....।
ਉਹ ਤਾਂ ਤੁਰਿਆ ਸੀ
ਸਿੱਖਰ-ਦੁਪਹਿਰੇ
ਗਦਰ ਨਾਲ ਯਾਰੀ ਪਾਉਣ
ਉਸ ਦੇ ਚਿੰਤਨ 'ਚ
ਚੇਤਨ ਅੱਖਰ
ਆਖ਼ਰੀ ਫ਼ਰਮਾਨਾਂ 'ਚ ਵੱਟ ਗਏ.....।
ਉਹ ਤਾਂ ਤੁਰਿਆ ਸੀ
ਆਪਣੀ ਜੂਹ ਤੇ
ਆਪਣੇ ਬੂਟਾਂ ਤੇ ਵਰਦੀ ਸੰਗ
ਇਕ ਪੈਗਾਮ ਦੇਣ
ਸੁਤੰਤਰਤਾ ਦੀ ਇਕ ਲਾਟ
ਉਹਦੇ ਮਨ-ਮਸੱਤਕ 'ਚ
ਸ਼ਹਾਦਤ ਦੀ ਰਾਹਦਾਰੀ 'ਚ
ਤਖਤੇ ਤੇ ਤਖਤਾ ਬਣ
ਲੀਨ ਹੋ ਗਈ.......।
ਪ੍ਰਬੀਨ ਹੋ ਗਈ......।

## ਕੂੰਜ ਬਲੌਰੀ

ਦਿਲ ਨੂੰ ਕੋਹੁੰਦੀ ਕੂੰਜ ਵੇ ਸਜਣੋਂ
ਜਿਹਲਮ ਪਾਰੋਂ ਉਡਦੀ ਆਵੇ
ਬਲੌਰੀ ਬਲੌਰੀ ਅੱਖਾਂ ਉਹਦੀਆਂ
ਸਹਿਜ ਸੁਭਾ ਮੁਸਕਾਵੇ।
ਜ਼ੈਤੂਨੀ ਰੰਗੇ ਵਸਤਰ ਪਾਉਂਦੀ
ਕਨਸੋਆਂ ਲੈਂਦੀ ਆਵੇ
ਦਿਲ ਦੀ ਸੁੱਕੀ ਚਾਟੀ ਅੰਦਰ
ਜਾਗ ਇਸ਼ਕ ਦੀ ਲਾਵੇ।
ਬ੍ਰਿਹਾਂ ਦੀ ਗੋਰੀ ਨੂੰ ਕੀਕਣ
ਹਵਾਵਾਂ ਵਿਚ ਲੁਕਾਵਾਂ
ਰੁੜ੍ਹਦੀ ਰੇਤ ਨਿਮਾਣੀ ਬੋਲੀ
ਪੈਰਾਂ 'ਚ ਨਾ ਕਿੰਝ ਪਾਵਾਂ।
ਬਦਲਾਂ ਦੀਆਂ ਬਦਲੋਟੀਆਂ ਕੋਲੋਂ
ਨਹੀਂ ਬਣਦਾ ਉਹਦਾ ਪ੍ਰਛਾਵਾਂ
ਨਜ਼ਮ ਦੇ ਕਰ ਕੇ ਜ਼ਖਮ ਅੱਵਲੇ
ਤੁਰ ਗਈ ਬਿਨ ਸਰਨਾਵਾਂ।

## ਵਾਸ਼ਪਨ

ਤਵਾਰੀਖ਼ ਦੀ ਗਰਭ ਅਵਸਥਾ 'ਚ
ਨਿਸਕ੍ਰਿਆ ਪਿਆ ਧ੍ਰੁਵ-ਬਿੰਦੂ
ਵੰਸ਼-ਪਰੰਪਰਾਂ ਨੂੰ ਸਾੜ ਕੇ
ਪ੍ਰਤਿਦੀਪਤੀ ਪ੍ਰਕਾਸ਼ ਲੱਭਦਾ।
ਸਭਿਅਤਾ ਦੀ ਇਕ ਕਾਤਰ
ਸਮੇਂ ਦੀ ਕਾਸਦ ਬਣ
ਖੇਤੇਬੰਦ ਚਾਰੇ ਵਾਂਗ ਧਰਤੀ ਤੇ ਪਈ ਹੈ।
ਨੀਤੀ ਦੀ ਪ੍ਰੀਭਾਸ਼ਾ ਕੋਲੋਂ
ਰਿਸ਼ਮਾਂ ਦੀ ਸਾਰਾਂਸ਼ ਲੱਭਦੀ
ਖਾਮੋਸ਼ੀ ਧਾਰ ਬੈਠੀ ਹੈ।
ਗਤੀ ਵਰਧੱਕ ਕਰਦੀ
ਜੀਵ-ਜੰਤੂਆਂ ਦੇ ਕਰਮਾਂ ਨੂੰ
ਜ਼ਿੰਦਗੀ ਦੀ ਚਿੱਤਰ-ਪੁਸਤਕ ਵਿਚ
ਸਵੈਲੇਖਾਂ ਵਾਂਗ ਸੂਚੀ-ਬੱਧ ਹੋ
ਉੱਲਝ ਗਈ ਹੈ।

## ਛੇ ਜਨਵਰੀ

(ਸਿਰਦਾਰ ਕੇਹਰ ਸਿੰਘ ਤੇ ਸਤਵੰਤ ਸਿੰਘ ਦੇ ਨਾਂ)

ਦਿਸ਼ਾਵਾਂ ਵਿੰਨ੍ਹ ਸੂਹੀ ਪ੍ਰਭਾਤ
ਸੂਰਜੋਂ ਪਹਿਲਾਂ ਆਈ ਹੈ
ਦਲੀਲਾਂ ਦੇ ਝਰੋਖੇ 'ਚ
ਅਲੌਕਿਕ ਬਾਤ ਪਾਈ ਹੈ।
ਸੁਨਹਿਰੀ ਕਲਸ ਤੋਂ ਸ਼ੂਕਰ ਮਾਰਦੀ
ਚਹੁੰ-ਕੂੰਟੀ ਹਵਾ ਆਈ
ਗਵਾਚੀਆਂ ਰੂਹਾਂ ਦੀ ਵਾਦੀ 'ਚ
ਅਨੋਖਾ ਪੈਗਾਮ ਲੈ ਆਈ।
ਤਲੀ ਤੇ ਸੀਸ ਧਰ ਦੋ ਬਾਜਾਂ
ਤਿੱਤਰ ਵੰਗਾਰ ਦਿੱਤੇ ਹਨ
ਤਸੀਹੇ ਝੱਲ ਪਰਬਤ ਜਿਹੇ
ਆਲ੍ਹਣੇ ਪੰਘਾਰ ਦਿਤੇ ਹਨ।
ਹਨੇਰੀ ਰਾਤ ਦੀ ਬੁੱਕਲ 'ਚ
ਰੋਹ ਦੀ ਝਲਕ ਉਤਰ ਆਈ
ਤਰਾਰੇ ਲਾਉਂਦੀ ਇਕ ਕੂੰਜ
ਵਿਹੜੇ 'ਚ ਵੜ੍ਹ ਆਈ।
ਤੇਜ਼ ਧੁਪਾਂ ਤੇ ਛਾਵਾਂ ਤੋਂ
ਉਹ ਵਰਦਾਨ ਉਚੇਰਾ ਹੈ।
ਸਰਕਦੇ ਸੂਰਜਾਂ ਤੋਂ ਮਾਨੋਂ
ਉਹ ਨਾਮ ਉਚੇਰਾ ਹੈ।
ਪਾਉਣ ਪਾਣੀ ਤੇ ਅੱਗ ਦਾ ਇਸ਼ਕ
ਰੱਬੀ ਈਮਾਨ ਹੁੰਦਾ ਹੈ
ਪੁਰਜ਼ਾ ਪੁਰਜ਼ਾ ਕੱਟ ਮਰਨਾ
ਸੱਚਾ ਨਿਸ਼ਾਨ ਹੁੰਦਾ ਹੈ।
ਰੂਹ ਦੀ ਧਰਤੀ ਤੇ ਕੈਸੀ
ਖ਼ੁਦੀ ਦੀ ਫ਼ਸਲ ਹੋਈ ਹੈ
ਅੰਬਰ ਦੀ ਰਹਿਮਤ ਸਦਕੇ
ਸੱਚ ਦੀ ਬਰਸਾਤ ਹੋਈ ਹੈ।

## ਹੰਸ

(ਡਾ. ਜਤਿੰਦਰ ਪਾਲ ਸਿੰਘ ਜੌਲੀ ਦੇ ਨਾਂ)

ਸੋਨ-ਜੁਬਲੀ ਦੀ ਪੂਰਨ ਸੰਧਿਆਂ ਤੇ
ਅਮੀਰਾ-ਕਦਲ ਦੇ ਗੁਰਦੁਆਰੇ ਹੇਠਾਂ
ਅਚਨਚੇਤ ਜਦ ਉਹ ਮਿਲਿਆ
ਪੱਚੀ ਵਰ੍ਹਿਆਂ ਬਾਅਦ
ਗਲਵਕੜੀ ਦੀ ਨਿੱਘ
ਅਤਰ-ਫ਼ਲੇਲ ਵਾਂਗ ਮਹਿਕ ਉੱਠੀ।
ਉਹ ਤਾਂ ਸਾਡਾ ਦੁੱਧੀਆਂ ਹੰਸ ਸੀ
ਆਤਮਾ ਦਾ ਪੰਛੀ
ਫੜ੍ਹੇ ਅਟੇਚੀ ਕੇਸ 'ਚ
ਸ਼ਬਦਾਂ ਦੇ ਵਸਤਰ ਕੱਢ
ਰੂਹਾਨੀ ਮਹਿਕ ਬਖ਼ੇਰਨ ਲੱਗ ਪਿਆ।
ਉਹ ਪੁਰਾਣੀਆਂ ਯਾਦਾਂ ਦੇ ਪਹਾੜ
ਹੌਲੀ ਹੌਲੀ ਟੱਪਦਾ
ਦਰਵੇਸ਼ੀ ਪ੍ਰਬਚਨ ਬੋਲਦਾ ਬੋਲਦਾ
ਅਮੁੱਕ ਸਾਹਾਂ ਦੀ ਪੂੰਜੀ ਲੈ
ਸਿਦਕ ਦੇ ਦੇਸ਼ ਉਡਾਰੀ ਮਾਰ ਗਿਆ।

# ਇਸ਼ਕ-ਨਾਮਾ

ਪੀਰ-ਪੈਗੰਬਰ ਇਸ਼ਕ ਦੀ ਖਾਤਰ
ਅਜ਼ਲਾਂ ਤੋਂ ਤੁਹਆਇ
ਉਮਰਾਂ ਦੀ ਪਗਡੰਡੀ ਸਾਹਵੇਂ
ਹੋਏ ਨਾ ਕਦੇ ਪ੍ਰਾਏ।
ਵਕਤ ਦੇ ਹੱਥ ਕਿਸ ਬਹਿਰੂਪੀ
ਧਰੇ ਵਿਸ਼ ਪਿਆਲੇ
ਧਾਰ ਇਸ਼ਕ ਦੋ ਰੂਹਾਂ ਤੁਰੀਆਂ
ਸੁਲੱਖਣੀ ਨੀਂਦ ਦੁਸ਼ਾਲੇ
ਪਾਣੀ ਅੰਦਰ ਲੱਪਟਾਂ ਉਠੀਆਂ
ਕੀਕਣ ਕੌਣ ਬੁਝਾਵੇ
ਬਾਰਾਂ ਸਾਲ ਮੱਝਾਂ ਚੁਰਾਕੇ
ਕਹਿੜਾ ਇਨਾਮ ਸੁਝਾਵੇ
ਕੇਹੀ ਹੁਸਨ ਦੀ ਤਾਬ ਨਿਰਾਲੀ
ਆਤਮਾ ਸੁੱਧ ਬੁੱਧ ਭੁੱਲੀ
ਮਾਰੂਥਲ ਦਾ ਪੈਂਡਾ ਆਖੇ
ਤੜਫ਼ਦੀ ਨੀਂਦ ਨਾ ਖੁੱਲੀ
ਦਾਨਾਬਾਦ ਵੱਲ ਜਾਂਦੇ ਸਫ਼ਰਾ
ਪ੍ਰੀਤ ਦੀ ਤੋਰੀ ਰੀਤ
ਆਸ਼ਕ ਇਸ਼ਕ ਦੀ ਧੂਣੀ ਸੜਦੇ
ਅਮਰ ਹੋਈ ਪ੍ਰੀਤ
ਚਾਲੀ ਮੀਲ ਦੀ ਨਹਿਰ ਉੱਤੇ
ਸਿਦਕ ਹੋਇਆ ਕੁਰਬਾਨ
ਸਬਰ ਦੇ ਘੁੱਟ ਆਸ਼ਕ ਭਰਦੇ
ਖੂਹ ਬਣਿਆ ਵਰਦਾਨ।

# ਇੱਕੀਵੀਂ ਸ਼ਤਾਬਦੀ

ਉਹਦਾ ਫੁੱਲਾਂ ਵਰਗਾ ਕੋਈ ਨਾਂ ਸੀ
ਤੇ ਸੜਕਾਂ ਵਰਗਾ ਕੱਦ
ਸੰਘਣੇ ਪਹਾੜਾਂ 'ਚ ਬਸੇਰਾ
ਇਕਲੱਤਾ ਦੀ ਉਮਰ ਹੰਢਾਉਂਦੀ
ਤਹਿਜ਼ੀਬ ਦੀ ਸ਼ਿਲਾ-ਲੇਖ ਵਾਂਗ
ਧਰਤੀ ਦੇ ਫਰੇਮ ਵਿੱਚ ਪਈ ਸੀ।
ਮੈਂ ਉਹਦਾ ਨਾਂ ਪੁੱਛਿਆ।
ਕੰਢੇ ਵਰਗਾ ਨਾਂ ਤੇ ਰੇਤ ਦੇ ਕਿਣਕੇ ਵਰਗਾ ਕੱਦ
ਮੇਰੇ ਮਨ 'ਚ ਨਸ਼ਤਰ ਵਾਂਗ ਖੁੱਭ ਗਏ।
ਬਸਤੀਆਂ ਵੱਲ ਆਉਣ ਦੀ ਦੁਆ ਕੀਤੀ
ਉਸ ਆਪਣੇ ਵਾਲ ਖਿਲਾਰ ਦਿਤੇ
ਮੇਰੀ ਪਿੱਠ ਆਪਣੇ ਵੱਲ ਕਰ
ਲਛਮਣ ਰੇਖਾ ਜਿਹੀ ਕੋਈ ਲੀਕ ਖਿੱਚ
ਸਾਰੇ ਕੱਪੜੇ ਮੇਰੇ ਹੱਥਾਂ 'ਚ ਰੱਖ
ਠੰਡੀ ਆਬਸ਼ਾਰ 'ਚ ਨੰਗੀ ਨਹਾਣ ਲੱਗ ਪਈ।
ਆਬਸ਼ਾਰ ਗਰਮ ਹੋਈ
ਤਾਂ ਸੇਕ ਮੇਰੀ ਪਿੱਠ ਵੱਲ ਆ ਗਿਆ।
ਸੇਕ ਨੂੰ ਨਾ ਸਹਾਰਦਾ ਹੋਇਆ
ਜਦ ਪਿੱਠ ਭੁਆ ਕੇ ਵੇਖਣ ਦੀ ਹਿੰਮਤ ਕੀਤੀ
ਤਾਂ ਉਥੇ ਕੇਵਲ ਬਦਲਾਂ ਦੀ ਗਰਜ
ਤੇ ਬਿਜਲੀਆਂ ਦੀ ਚਮਕ ਸੀ।

# ਦਿੱਲੀ 1984

ਬੇਅੰਤ ਰੂਹਾਂ ਤੜੱਪ ਤੜੱਪ ਮੋਈਆਂ
ਕੌਣ ਸੁਣੇ ਮੇਰੇ ਮੀਤੇ
ਨਾਗਨ ਦੇ ਇੱਕ ਬੱਚੇ ਆਕੇ
ਬੁੱਲ ਸਮੇਂ ਦੇ ਸੀਤੇ।
ਸੁੱਚਾ, ਗੰਗੂ ਨਾਲ ਸੀ ਰਲਿਆ
ਦੋਸਤੀ ਧੁਰੋਂ ਨਿਭਾਈ
ਰੱਤ ਪੀਣੇ ਦੈਂਤ ਸਨ ਫਿਰਦੇ
ਯਾਰੀ ਪੁਰਾਣੀ ਭੁਗਾਈ।
ਵੱਡੇ ਦਰੱਖਤ ਜੱਦ ਡਿੱਗਣ
ਕਹਿੰਦੇ ਧਰਤੀ ਕੰਬਣ ਆਈ
ਥੋੜੀ ਧਰਤ ਜਦ ਕੰਬਣ ਲੱਗੇ
ਦਰਖੱਤ ਵੱਡੇ ਡਿੱਗਣ ਖਾਈ!
ਕਾਤਲ ਹਵ੍ਹਾ ਦੀ ਕਿਹੜੀ ਆਂਧੀ
ਸਾਡੇ ਸੀਸ ਦਬੋਚਣ ਆਈ ?
ਆਰੇ ਦੇ ਦੰਦਿਆਂ ਉੱਤੇ ਵੀ
ਸਾਡੀ ਹੋਂਦ ਨਾ ਗਈ ਮੁਕਾਈ।
ਕਾਨੂੰਨ ਦੀ ਦੇਵੀ ਹੱਥ ਬੰਨੀ ਬੈਠੀ
ਧਰੋਂ ਸੀ ਜਿਵੇਂ ਪੜਾਈ
ਸੜਕਾਂ ਜਦ ਲਹੂ ਦੀ ਹੌਲੀ ਖੇਡੀ
ਬੱਤ-ਪ੍ਰਸਤਾਂ ਲਈ ਅੰਗੜਾਈ।
ਤੜਫ਼ ਤੜਫ਼ ਸਨ ਰੂਹਾਂ ਕੰਬੀਆਂ
ਪੈਟਰੋਲ ਟਾਇਰਾਂ ਸੰਗ ਸੜ੍ਹੀਆਂ
ਕਾਤਲ ਸ਼ਰੇ-ਆਮ ਨੇ ਫਿਰਦੇ
ਚਿੱਤ ਸੂਲਾਂ ਸਾਡੇ ਵੜ੍ਹੀਆਂ।

## ਗੁਰੀਲਾ-ਸਵੈ-ਚਿੱਤਰ

(ਜਥੇਦਾਰ ਤਲਵਿੰਦਰ ਸਿੰਘ ਪਰਮਾਰ ਦੇ ਨਾਂ)

ਜੁਗਤੀ ਤੇ ਦ੍ਰਿੜਤਾ
ਮੇਰੀ ਪ੍ਰਤੀਬੱਧਤਾ ਦੇ ਥੰਮ ਹਨ।
ਆਤਮ ਵਿਸ਼ਵਾਸ ਦੀ ਲੋਅ ਵਿਚ
ਹਨੇਰੀਆਂ ਸੰਗ ਜੂਝਣਾ ਮੇਰਾ ਕਰਤੱਵ
ਤੱਥ, ਵਿਚਾਰ, ਮੰਤਵ, ਜੁਗਤ ਤੇ ਉਨਤੀ
ਮੇਰੇ ਮਨ ਦੀ ਧਰਤੀ ਤੇ
ਹਰਕਤ ਬਣ ਪ੍ਰਵੇਸ਼ ਕਰਦੇ ਹਨ।
ਮੇਰੀ ਸਿਰ-ਲੋਅ 'ਚ
ਚਿੱਤ ਦਾ ਚਿੰਤਨ,
ਭਵਿੱਖ ਦਾ ਸੂਰਜ ਹੁੰਦਾ ਹੈ
ਤੇ ਪੁੱਛ-ਲੋਅ 'ਚ
ਚੇਤਾ, ਭੂਤ ਦੀ ਡੰਡੌਤ ਕਰਦਾ ਹੈ
ਪੰਜ ਮੀਲ ਪੱਥਰਾਂ ਵਾਂਗ
ਸਹਿਸ, ਸੰਮਤੀ, ਸੰਘਰਸ਼, ਅਨੁਮਾਨ ਤੇ ਭਰੋਸਾ
ਮੇਰੇ ਕਦਮਾਂ ਨੂੰ ਉਡੀਕਦੇ ਹਨ
ਮੇਰੇ ਸਾਹਵੇਂ ਨਿਸਚੇ ਦਾ ਮਾਰਗ ਹੈ।
ਇੰਦਰ ਧਨੁਸ਼ ਦੇ ਰੰਗਾਂ ਵਾਂਗ
ਕੁਸ਼ਲਤਾ, ਪੜਚੋਲ, ਧਿਆਨ, ਕਾਰਜ, ਉਮੀਦ
ਸੁਚੋਜ ਤੇ ਗਿਆਨ ਦੇ ਝੰਡੇ
ਅਮਲ ਦੀ ਤਾਕਤ ਨਾਲ ਝੁੱਲਦੇ ਹਨ।
ਫਿਰ ਅੰਬਰ 'ਚ ਬਾਜ਼ ਉੱਡਦਾ ਹੈ
ਮੈਂ ਸੁਚੱਜਤਾ ਦੇ ਬਲ ਨੂੰ ਕੇਂਦਰਿਤ ਕਰ
ਮੁੱਠਭੇੜ ਵਿਚ ਰੁੱਝ ਜਾਂਦਾ ਹਾਂ।

## ਸੁਪਰਮੈਨ

ਸਮੇਂ ਦੇ ਕਟਹਿਰੇ 'ਚ ਲੋਕਾ
ਚੀਰ ਸੋਚਾਂ ਦੇ ਕੋਸੇਕਜ਼ਾਂ
ਸਿਧਾਂਤ ਦੀ ਭਗਵੀ ਕੰਨੀ ਤੀਕਰ
ਜੇਕਰ ਅਪੜ ਵੀ ਜਾਵੇਂਗਾ
ਪਰਜਾ ਤੰਤ੍ਰੀ ਦਾ ਹੱਥ ਹਲਾਉਂਦਾ ਹਾਕਮੀ ਬੁੱਤ
ਪਹਿਲਾ ਪਿਆਲਾ ਤੇਰੀ ਨਜ਼ਰ ਕਰੇਗਾ
ਤੇ ਤੂੰ ਕੋਸਾਕ-ਨਾਚ ਨਚੇਂਗਾ।
ਹਕੀਕਤ ਦੀ ਉਡਦੀ ਕੂੰਜ
ਅਸਮਾਨਾਂ ਦੀ ਨੀਲਤਣ ਤੋਂ ਦੂਰ
ਬਹੁਤ ਦੂਰ ਗਵਾਚ ਗਈ ਏ
ਤਰਕਸ਼ੀਲ ਚੇਤਨਾਂ ਦਾ ਦਸਤਾਵੇਜ਼ ਲੱਭਦੀ
ਜਲਾਵਤਨੀ ਦੀ ਲਾਵਾਰਿਸ ਉਮਰੇ
ਜੇਕਰ ਮੁੜ ਵੀ ਆਵੇਗੀ
ਸੋਲ੍ਹਵਾਂ ਜਵਾਕ ਲੈ ਕੇ ਮੁੜੇਗੀ
ਮੁੜਦੇ ਸਾਰ ਅਹਿਸਾਸਾਂ ਦੀ ਕੱਚੀ ਸੜਕੇ
ਪਹਿਚਾਨ ਦੇ ਬੈਰੀਅਰ ਕਿੰਝ ਟਪੇਗੀ ?
ਆਦਮ ਆਦਮ ਦਾ ਚੀਰ ਹਰਣ ਕਰ ਕੇ
ਅਥਰਮਲੇਸ਼ ਲੱਭਦੇ ਫਿਰਦੇ
ਪਰ ਸਿਧਾਂਤ ਆਦਰਸ਼ ਸਥਾਪਤ ਕਰਨ ਤੋਂ ਪਹਿਲਾਂ
ਧਤੂਰੇ ਦਾ ਕਟੋਰਾ ਡੀਕ ਚੁੱਕਾ ਹੈ।
ਰੂਹਾਂ ਦੀ ਕਤਲਗਾਹ ਕੋਲ
ਡੀਕਣ ਵਾਲਾ ਲਹੂ ਦੀ ਅਜ਼ਾਨ ਸੁਣਦਾ ਹੈ
ਅਜ਼ਾਨ ਸੁਣਦੇ ਕੰਨ
ਮਨ 'ਚ ਡਾਈਨਾਮਾਈਟ ਬੀਜ ਗਏ ਹਨ
ਜੋ ਤਮਾਕੇ ਦੀ ਸਰਲ ਭਾਸ਼ਾ ਹੈ।
ਭਾਸ਼ਾ ਹੁਣ ਜ਼ਿਹਨ ਦੀ ਕਲਰੀ ਖੇਤੀ 'ਚ
ਕੇਵਲ ਰੁੱਖ ਅਨੁਵਾਦ ਕਰਦੇ ਹਨ।
ਇਸ ਖੇਤੀ ਨੂੰ ਜਦੋਂ ਖ਼ਿਆਲਾਂ ਦੀ ਹਵਾ ਲਗਦੀ
ਤਾਂ ਰੁੱਖ ਡਿਗਦੇ ਹਨ ਸਿਰਾਂ ਦੇ ਭਾਰ

ਡਿਨੋਸਾਰਜ਼ ਦੇਵ ਹੱਸਦੇ ਹਨ।
ਵਿਰਸੇ ਦੇ ਜੀਉਂਦੇ ਕੁੱਤਬੇ
ਸੁਤੰਤਰ ਸੋਚ ਦੇ ਰੁੱਤਬੇ
ਰੂਹਾਂ ਦੇ ਸਿਰ ਰਹਿਮਤਾਂ ਦਾ ਇਲਜ਼ਾਮ ਧਰਦੇ
ਮੋਨਧਾਰੀ ਹੋ ਗਏ ਹਨ
ਢਿੱਡ 'ਚ ਤਾਕਤ ਦੇ ਨਸ਼ੱਤਰ ਲੁਕਾ।

# ਟਾਇਮ ਕੈਪਸੂਲ

ਨਿਤ ਨਵੇਂ ਸਾਲ ਭਾਰਤ ਮਾਤਾ ਦੀ ਧੁੰਨੀ ਕੋਲ ਖੜਾ
ਇਹ ਲਾਲ ਕਿਲ੍ਹਾ
ਆਜ਼ਾਦੀ ਦੀ ੨੫ਵੀਂ ਸਾਲ ਗਿਰਾਹ ਦੇ ਅਵਸਰ ਤੇ
ਗੂੰਗਾ ਹੋਕੇ ਰਹਿ ਗਿਆ
ਇਕ ਰੂਬਲ ਨਾਲ ਲਪੇਟੀ ਹੋਈ ਚੜੇਲ ਦੇ ਹੱਥੋਂ
ਤੇ ਇਸ ਲਾਲ ਕਿਲ੍ਹੇ ਦੇ ਪੈਰਾਂ ਵਿਚ
ਇਕ ਇਤਿਹਾਸ ਨੂੰ ਦਫ਼ਨ ਕੀਤਾ ਗਿਆ ਹੈ
ਇਤਿਹਾਸ ਜੋ ਖ਼ੂਨ ਦਾ ਰੰਗ ਨਹੀਂ ਦੱਸਦਾ
ਤੇ ਭੁੱਖ ਨੰਗ ਦੀ ਭੇਟਾ ਚੜ੍ਹ ਗਈਆਂ
ਹਜ਼ਾਰਾਂ ਲਾਸ਼ਾਂ ਦੇ ਮੱਕਬਰੇ ਦੀ ਹਮਾਇਤ ਨਹੀਂ ਕਰਦਾ
ਇਹ ਭਾਰਤ ਮਾਤਾ ਜੋ ਚੁਪ ਚਾਪ ਸਿਗਰਟ ਵਾਂਗ ਧੁਖ ਰਹੀ ਹੈ
ਤੇ ਅਹਿਸਾਸ ਦਾ ਸੂਹਾ ਰੰਗ ਪੀ ਰਹੀ ਹੈ
ਕਿ ਲਾਲ ਕਿਲ੍ਹੇ ਦੇ ਪੈਰਾਂ ਵਿਚੋਂ ਟੁੱਟ ਜਾਣ ਬੇੜੀਆਂ
ਨਿਤ ਨਵੇਂ ਸਾਲ ਭਾਰਤ ਮਾਤਾ ਦਾ ਨਾਂ ਲੈਕੇ
ਟਾਇਮ ਕੈਪਸੂਲ ਕੰਬਣ ਲਗਦਾ ਹੈ.......!

# ਸਰਬ-ਲੋਹ

ਲਰਜ਼ਦੀ ਲੋਹ ਧਾਰ 'ਤੇ
ਧਰਤੀ ਦੇ ਨਿਗ੍ਹਾ ਬਾਨੋ!
ਲਹੂ ਦੇ ਸੱਜਰੇ ਨਿਸ਼ਾਨਾਂ ਦੀ
ਆਖ਼ਰੀ ਕਸਮ ਤਾਂ ਖਾ ਲਓ
ਇਹ ਲੋਹਾ ਸਰਦਾਰ ਅਨੰਦਪੁਰ ਦਾ
ਵਿਸ਼ਵਾਸ ਦੇ ਜੂਝਾਰ ਸ਼ੇਰਾਂ ਵਾਂਗ
ਸਾਡੇ ਲਹੂ 'ਚ ਸਦਾ ਸਲਾਮਤ ਹੈ
ਦੁਸ਼ਮਣਾ ਦੀਆਂ ਤੇਗਾਂ ਅੱਗੇ
ਡੋਲ ਨ ਸਕਿਆ ਕਦੇ
ਸਾਡਾ ਕਾਮਲ ਯਕੀਨ
ਸਾਡਾ ਲਹੂ
ਸਦਾ ਜਿੱਤਾਂ ਦੇ ਰਾਗ ਅਲਾਪਦਾ ਹੋਇਆ
ਸ਼ਕਤੀ ਦੇ ਹਿਮਾਲਾ ਸਾਹਵੇਂ
ਸਿਦਕ ਦਾ ਪ੍ਰਚਮ ਫੜ
ਤਲੀ 'ਤੇ ਸੀਸ ਧਰ ਲੜਿਆ
ਤੇ ਚੰਡੀ ਆਬਰੂ ਦੀ
ਬਣ ਬਾਰਸ਼ ਅੰਗਿਆਰਾਂ ਦੀ
ਜਦੋਂ ਧਰਤੀ 'ਤੇ ਡਿੱਗੀ ਸੀ
ਤੇ ਬਦਲਾਂ ਦੇ ਬੇਲੀ ਬਘੇਲ ਸਿੰਘ ਅੱਗੇ
ਲਾਲ ਕਿਲ੍ਹੇ ਸਿਰ ਝੁਕਾ ਦਿੱਤਾ
ਹੁਣ ਨੇ ਅੰਗਿਆਰਾਂ ਦੀ ਬਾਰਸ਼ ਵਰ੍ਹਦੀ ਹੈ
ਨ ਆਬਰੂ ਦੀ ਚੰਡੀ ਗੱਜਦੀ ਹੈ
ਸਿਰਫ ਅੱਧਾ ਪੰਜਾਬ ਪੂਰਬ ਵਿਚ
ਤੇ ਅੱਧਾ ਪੰਜਾਬ ਪੱਛਮ ਵਿਚ
ਜੰਗ ਦੀ ਧੂੜ ਵਿਚ ਤਿਲਮਿਲਾ ਜਾਂਦਾ ਹੈ
ਤੇ ਇਹਨਾਂ ਪੰਜਾਬਾਂ ਦੇ ਵਿਚਾਲੇ
ਵੰਡ ਦੀ ਸੱਪਣੀ ਰੋਜ਼ ਹੱਸਦੀ ਹੈ
ਅਸਾਂ ਫਿਰ ਵੀ ਕਵਿਤਾ ਸ੍ਵੈ ਦੀ ਨੂੰ
ਲੋਹੇ ਦੀ ਹਾਣ ਹੀ ਰਖਿਆ

ਜੋ ਤੜਫੀ ਸੀ ਸਰਹੱਦਾਂ 'ਤੇ
ਦੇਸ਼ਾਂ ਦੇ ਸਿਧਾਂਤਾ ਖ਼ਿਲਾਫ
ਇਹ ਸੀ ਫ਼ੌਲਾਦੀ ਹਵਾ ਸਤਲੁਜ
ਤੇ ਕੰਧ ਸਰਹੰਦ ਦੀ
ਜੋ ਸਾਡੀ ਅਣਖ ਨੂੰ ਕਦੇ ਵੀ ਮੁਕਾ ਨ ਸਕੀ
ਭਾਵੇਂ ਸਾਡੇ ਸਿਰਾਂ ਦੇ
ਨਿੱਤ ਮੁੱਲ ਪੈਂਦੇ ਰਹੇ!

# ਕਸ਼ਮੀਰ ਇਕ ਨਜ਼ਮ ਮੰਗਦੀ ਹੈ

ਕਸ਼ਮੀਰ ਇਕ ਨਜ਼ਮ ਮੰਗਦੀ ਹੈ
ਕਾਲੀਨ-ਬਾਫ਼ੀ ਜਿਹੀ
ਨਮਦੇ-ਸਾਜ਼ੀ ਜਿਹੀ
ਪਾਕਿ-ਪਵਿੱਤਰ ਹੱਥਾਂ 'ਤੇ,
ਉੱਡਦੀਆਂ ਤਿੱਤਲੀਆਂ ਦੀ ਪਰਵਾਜ਼ ਵਰਗੀ
ਕੇਸਰੀ ਸ਼ਬਨੰਮ ਜਿਹੀ
ਸਿਰਫ਼ ਇੱਕ ਨਜ਼ਮ ਮੰਗਦੀ ਹੈ।
ਜੰਗਲ 'ਚ ਅੱਗ ਫੈਲੀ ਹੈ।
ਹਵਾਵ੍ਹਾਂ ਆਲ੍ਹਣੇ ਬਖੇਰੇ ਹਨ
ਮਾਸੂਮ ਪੰਛੀਆਂ ਦੇ ਮਗਰ ਮਗਰ
ਬਾਜ਼ ਤਰਾਰੇ ਲਾਉਂਦੇ ਫਿਰਦੇ
ਬਰਫ਼ਾਂ ਦੀ ਚਾਦਰ ਸਿਰ ਤੇ ਸੁੱਟ
ਅੱਲਾ ਕੋਲੋਂ ਦੁਆ ਮੰਗਦੀ ਹੈ।
ਸਿਰਫ਼ ਇੱਕ ਨਜ਼ਮ ਮੰਗਦੀ ਹੈ।
ਭੁੱਖ, ਨੰਗ ਦਾ ਭਾਰ ਮੋਢਿਆਂ ਤੇ ਚੁੱਕ
ਬੁਰਕੇ ਹੇਠ ਹੁਸਨ ਛੁੱਪਾ
ਸਵ੍ਹੈ-ਹੋਂਦ ਦੀ ਭਿਆਨਕ ਰਾਤ 'ਚ ਲੰਘਦੀ
ਅੱਗ ਚਿਨਾਰਾਂ ਤੋਂ ਨਿਜ਼ਾਤ ਮੰਗਦੀ
ਸਿਰਫ਼ ਇਕ ਨਜ਼ਮ ਮੰਗਦੀ ਹੈ।
ਇਸ ਦੀ ਜ਼ੀਨਤ ਤੇ ਅਜ਼ੁੱਮਤ ਨੂੰ
ਨਾ-ਪਾਕਿ ਹੱਥ ਨਾ ਲਾਉ
ਲੇਲਾ ਦੀ ਨਜ਼ਮਾਂ ਨੂੰ ਗੁੰਨ ਗੁਨਾਉਂਦੀ
ਹਾਬੇ-ਹਯਾਤ ਦਾ ਘੁਟ ਮੰਗਦੀ ਹੈ
ਬੁੱਢੀ ਫਕੀਰਨ ਵਾਂਗ ਖੰਘਦੀ
ਸਿਰਫ ਇਕ ਨਜ਼ਮ ਮੰਗਦੀ ਹੈ।
ਕਰੀਬੀ ਰਿਸ਼ਤਿਆਂ ਦੀ ਫਸਲ
ਚੰਦਰੇ ਮੌਸਮਾਂ ਬਰਬਾਦ ਕੀਤੀ ਹੈ

ਲਹੂ ਭਿੱਜੀਆਂ ਅੱਖਾਂ ਨਾਲ
ਸਾਰੀ ਕਾਇਨਾਤ ਰੋਈ ਹੈ
ਵੱਕਤ ਦੀ ਜ਼ਿਆਰਤ 'ਚ
ਕੇਵਲ ਤਬੱਰੁਕ ਮੰਗਦੀ ਹੈ
ਕਸ਼ਮੀਰ ਇਕ ਨਜ਼ਮ ਮੰਗਦੀ ਹੈ।

# ਗੁਰੂ ਅਰਜਨ ਸਾਹਿਬ

ਅਸੀਂ ਗੁਰੂ ਅਰਜਨ ਸਾਹਿਬ
ਤੁਹਾਡੀ ਰਾਵੀ ਤੋਂ ਬਹੁਤ ਦੂਰ
ਅਜੇ ਚੁੱਪ ਹਾਂ
ਰਾਵੀ ਦੇ ਪਾਣੀ ਵਾਂਗ ਚੁੱਪ ਚਾਪ
ਲਹੂ ਜੋ ਵਗਦਾ ਹੈ
ਰਾਵੀ ਵਿਚ
ਕਿੰਝ ਹੋ ਸਕਦਾ ਹੈ ਚੁੱਪ ?
ਸ਼ਬਦ ਸਾਡੇ ਤਾਂ ਅਜੇ ਵੀ ਹਨ
ਤੱਤੀ ਤਵੀ ਵਾਂਗ ਤੱਤੇ
ਤੱਤੀ ਰੇਤ ਵਾਂਗ ਤੱਤੇ
ਸਾਡੇ ਸਿਰਾਂ ਤੋਂ
ਕਾਲੀ ਬਦਲੀ ਦਬੋਚ ਲੈਂਦੀ ਹੈ
ਸਾਡੇ ਇਰਾਦਿਆਂ ਨੂੰ
ਪਰ ਗੁਰੂ ਅਰਜਨ ਸਾਹਿਬ
ਸਾਡਾ ਸਿਦਕ ਹੀ ਤਾਂ ਹੈ
ਜੋ ਤੱਤੀ ਤਵੀ 'ਤੇ ਬੈਠਾ
ਕਦੇ ਵੀ ਹਾਰ ਨ ਸਕਿਆ
ਅਸੀਂ ਸਦਾ ਤੱਤਪਰ
ਸਰਹੰਦ ਦੀਆਂ ਕੰਧਾਂ ਵਾਂਗ
ਤੇ ਚਮਕੌਰ ਦੀ ਕੱਚੀ-ਗੜ੍ਹੀ ਵੱਲ ਜਾਣ ਦਾ
ਇੱਕ ਅਜ਼ਮ ਕੀਤਾ ਹੈ
ਕਿਉਂ ਜੋ ਇਤਿਹਾਸ ਸਾਡਾ
ਰੇਤ ਦੇ ਕੜਛਿਆਂ ਸੰਗ
ਤੱਤੀ ਤਵੀ 'ਤੇ ਬਹਿ ਕੇ ਪਲਿਆ ਹੈ
ਗੁਰੂ ਅਰਜਨ ਸਾਹਿਬ
ਤੁਸੀਂ ਸਰਬ ਸ਼ਕਤੀਮਾਨ ਦੇ ਚਰਨੀ ਸੰਗ ਠੰਢੇ ਰਹੇ
ਜਹਾਂਗੀਰ ਤੱਤਾ ਰਿਹਾ
ਚੰਦੂ ਸ਼ਾਹ ਤੱਤਾ ਰਿਹਾ
ਫਿਰ ਜਦੋਂ ਤੱਤਾ ਹੋ ਗਿਆ, ਸੁਲਹੀ ਵੀ ਅਰਜਨ ਗੁਰੂ
ਤਾਂ ਅਸੀਂ ਨੀਲੇ ਘੋੜੇ ਦੀਆਂ ਟਾਪਾਂ ਦੀ ਆਵਾਜ਼
ਬਹਿ ਗਏ ਸੁਣਨ ਲਈ......

## ਤਿੰਨ ਕਾਵਿ ਸਤਰਾਂ

ਕਸ਼ਮੀਰੀ ਕਿਸਾਨ
ਝੋਨੇ ਦੀਆਂ ਲਾਰਾਂ ਪੁਟਦਾ
ਬੀਜ ਦਾ ਬਣਿਆ ਮਾਣ

......................

ਅਤੀਤ ਨੂੰ ਲੱਭਦੀ ਰਹਿੰਦੀ
ਪਿੰਡ ਦਾ ਬਣ ਸਿਰਨਾਵਾਂ
ਮਾਂ ਬਣ ਕੇ ਥਾਂ

......................

ਹੋਕੇ ਬੈਠਾ ਚੂਰ
ਬੇਟਾ ਖੇਡੇ ਕ੍ਰਿਕਟ
ਕਿਸ ਦਾ ਹੈ ਕਸੂਰ

## ਸਹਿਮੀਆਂ ਪੈੜਾਂ

ਭੂਤ ਦੀਆਂ ਪੈੜਾਂ ਤੋਂ
ਸਹਿਮੇ..........
ਪੁਰਖਿਆਂ ਦਾ ਵਿਰਸਾ ਸੰਭਾਲ
ਸਭਿਅਤਾ ਦਾ ਬਿੰਬ ਸੰਭਾਲ·
ਖੁਰ ਰਹੇ........
ਮਿੱਟੀ ਆਪਣੀ 'ਚ
ਸਿੰਮਦੇ ਲਹੂ ਵਾਂਗ.........
ਅਸੀਂ ਸਹਿਮੇਂ ਹੋਏ.........
ਬੱਚਿਆਂ ਦੇ ਤੋਤਲੇ ਹਾਸੇ ਲਈ
ਬਾਰੂਦ ਦੀ ਬਹੀ 'ਚ
ਵਿਰਸੇ ਦੀ ਭੂਮਿਕਾ ਲਿਖਦਿਆਂ
ਅਲਵਿਦਾ ਨਾ ਹੋ ਜਾਏ........
ਸਾਡੇ ਬੱਚੇ
ਸੰਗੀਨ, ਬਾਰੂਦ ਤੇ ਮੁਠਭੇੜਾਂ
ਅਜਿਹੇ ਸ਼ਬਦਾਂ ਦੇ
ਖਿਡਾਉਣਿਆਂ ਵਾਂਗ
ਅਰਥ ਕੱਢਦੇ.......
ਕਲਾ ਕ੍ਰਿਤੀਆਂ ਰਾਹੀਂ
ਸਾਕਾਰ ਕਰਦੇ........
ਹੱਸਦੇ........
ਖੇਡਦੇ........
ਭੂਤ ਦੇ ਧਾਗੇ ਸੰਗ
ਵਰਤਮਾਨ ਦਾ ਪਤੰਗ ਬੰਨ੍ਹਦੇ
ਖੌਫ਼ਨਾਕ ਹਵਾਵਾਂ ਸੰਗ
ਪੇਚੇ ਪਾਉਂਦੇ........
ਭਵਿੱਖ ਦੀ ਚਾਦਰ 'ਤੇ
ਕੱਢਦੇ ਰਹਿੰਦੇਂ
ਅਹਿਸਾਸਾਂ ਦੀਆਂ ਫੁੱਲਕਾਰੀਆਂ
ਮਨ ਲੈਂਦਾ ਜਸ਼ਨ ਉਡਾਰੀਆਂ

ਅਸੀਂ ਸਹਿਮੇਂ ਹੋਏ.......
ਬਲਵਾਨ ਅੱਖਰਾਂ ਦਾ ਕੋਈ
ਅਨਰਥ ਨਾ ਕਰੇ
ਧਰਤੀ ਰੰਡੀ ਹੋ
ਮੂੰਹ 'ਚੋਂ ਅੱਗ ਨਾ ਉਗਾਲੇ
ਤੇ
ਮਹਾਂਕੋਸ਼ਾਂ ਨੂੰ ਕੋਈ
ਫਿਰੇ ਨਾ ਕੋਸਦਾ.......

# ਇਕਰਾਰ ਨਾਮਾ

ਸੁਪਨਿਆਂ ਦੀ ਬਸਤੀ 'ਚ
ਘਰ ਦੇ ਅੰਦਰੋਂ ਅੰਦਰ
ਇੱਕ ਚਿਨਾਰ ਉਗਿਆ......
ਇੱਕ ਅੱਖਰ ਆਇਆ
ਆਰੀ ਨਾਲ ਲਿਆਇਆ
ਚਿਨਾਰ ਕੱਟ ਧਰਿਆ
ਇੱਕ ਭਿਆਨਕ ਭੂਚਾਲ ਨਾਲ
ਮੇਰੀ 'ਭੋਇ' ਥਰ ਥਰ ਕੰਬੀ
ਦੋ ਪੱਤੇ ਚਿਨਾਰ ਦੇ
ਮੇਰੀਆਂ ਲੱਤਾਂ ਨਾਲ
ਮੋਹ ਦੀ ਗੂੰਦ ਵਾਂਗ
ਚਿੱਪਕ ਗਏ.......
ਵਿਰਾਸਤ ਦਾ ਆਜ਼ਾਦ ਪੰਛੀ
ਵੇਖਦੇ ਹੀ ਵੇਖਦੇ
ਪੰਜ ਉਂਗਲਾਂ ਦਾ ਹਿੱਬਨਾਮਾ
ਆਪਣੀ ਚੁੰਝ 'ਚ ਪਾ
ਉਡਾਰੀ ਮਾਰ
ਮੰਦਰਾਂ ਦੇ ਸ਼ਹਿਰ ਵੱਲ
ਉੱਡ ਗਿਆ......

# ਸੋਚਾਂ ਦੀ ਪਰਵਾਜ਼

ਸੁਪਨਿਆਂ ਦੀ ਝੜੀ
ਬਗਾਨੀਆਂ ਬਰੂਹਾਂ 'ਤੇ
ਦਸਤਕ ਬਣ ਖੜ੍ਹੀ
ਅਹਿਸਾਸਾਂ ਦੀ ਸਰਦਲ 'ਤੇ
ਉਮੰਗਾਂ ਦਾ ਕਾਫ਼ਲਾ
ਮੱਥੇ 'ਤੇ ਉੱਕਰੇ ਚਿੰਨ੍ਹਾਂ 'ਚ
ਗਿਆਨ ਅੱਖਰ ਭਾਲਦਾ......
ਮਨ ਦੀ ਕੁੜਤੀ ਦੇ ਡੀਪ-ਕੱਟ 'ਚ
ਅੱਧ-ਨੰਗੇ ਖ਼ਿਆਲਾਂ ਦੇ ਰੂਪ
ਝਾਤੀਆਂ ਮਾਰਦੇ......
ਪੌਣਾਂ ਦੇ ਬੇਅੰਤ ਕਰੂਪ
ਤਨ ਦੇ ਰੂਪ ਸ਼ਿੰਗਾਰ ਦੇ
ਰੂਹ ਦੀ ਬੇੜੀ 'ਚ
ਸਾਡੀ ਹਯਾਤੀ
ਮੰਜ਼ਲ ਦਾ ਸਿਰਨਾਵਾਂ ਲੱਭਦੀਂ
ਮੋਹ ਦੀ ਕੈਦੀ ਬਣ ਗਈ.......!

## ਪੰਦਰ੍ਹਾਂ ਅਗਸਤ

ਇਹ ਸਿਰਫ਼ ਫਾਹੇ ਲਾਣ ਵਾਲਾ ਦਿਨ ਨਹੀਂ
ਜਿਵੇਂ ਕਿ ਮੇਰੀ ਬੁੱਢੜੀ ਦਾਦੀ ਆਖਦੀ ਹੈ
ਨ ਅਰਥ ਭਰਪੂਰ ਹੈ
ਜਿਵੇਂ ਨੇਤਾ ਮੰਨਦੀ
ਇਹ ਤਾਂ ਇਕ ਫੁੱਲ ਸੂਹਾ
ਜੋ ਲਹੂ 'ਚ ਉੱਗਦਾ
ਆਣ ਵਾਲੀਆਂ ਪੀੜ੍ਹੀਆਂ ਲਈ ਖੁਸ਼ਬੋ ਵੰਡਦਾ
ਤੇ ਇਸ ਦੇ ਪਿੱਛੇ ਬੇਤਰਤੀਬੀ ਪੌਣਾਂ ਦੇ ਹਮਲੇ
ਲਗਾਤਾਰ ਤੁਰਦੇ ਰਹਿੰਦੇ......।

# ਚੰਡੀ

ਚੰਡੀ ਦੰਡ ਜ਼ੁਲਮ ਲਈ
ਤੇ ਭਗਤਾਂ ਲਈ ਏਹ ਢਾਲ ਇਕ
ਨੋਕ ਸੂਈ ਵਾਂਗ ਤਿੱਖੀ
ਬੀਰ ਰਸ ਦੀ ਤਾਸੀਰ ਇਹ
ਚੰਡੀ ਸਾਡੀ ਮਾਂ ਦੀ ਇੱਜ਼ਤ ਲਈ
ਵਰਤਿਆ ਹੋਇਆ ਪਵਿੱਤਰ ਸ਼ਬਦ ਹੈ
ਚੰਡੀ ਸਾਡੀਆਂ ਜਵਾਨੀਆਂ ਲਈ ਪੈਗਾਮ ਇਕ
ਜੋ ਮੇਰੇ ਪਿਤਾ ਦੀ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ
ਚੰਡੀ ਅਸਾਂ ਸਾਰਿਆਂ ਲਈ ਇਕ ਅਰਥ
ਜੋ ਦਾਦਿਆਂ ਪੜਦਾਦਿਆਂ ਦੀ ਵਰਾਸਤ 'ਚ
ਸਾਂਭਿਆ ਹੋਇਆ ਮਿਲਿਆ ਹੈ
ਇਸ ਅਰਥ ਨੂੰ ਸਾਡਾ ਨਿੱਤ ਨਮਸਕਾਰ
ਚੰਡੀ ਸਾਡੇ ਸਿਦਕ ਦੀ ਆਬਰੂ
ਤੇ ਬੱਚਿਆਂ ਲਈ ਮੰਗਿਆ ਹੋਇਆ ਵਰਦਾਨ ਹੈ
ਚੰਡੀ ਸਾਡੇ ਘਰ ਲਈ ਟੀਨ ਵਾਲੀ ਛੱਤ ਬਣ ਕੇ ਲਿਸ਼ਕੇਗੀ
ਚੰਡੀ ਸਾਡੇ ਸਿਰਾਂ ਤੋਂ ਉਡਦਾ ਹੋਇਆ
ਗੁਰੂ ਗੋਬਿੰਦ ਸਿੰਘ ਦਾ ਬਾਜ ਹੈ
ਜੋ ਮੁਗਲਾਂ ਦੇ ਬਾਜ ਨੂੰ ਮਾਰ ਸੁੱਟੇਗਾ
ਚੰਡੀ ਸਾਡੀ ਅਰਦਾਸ ਦਾ ਪਹਿਲਾ ਅੱਖਰ
ਜੋ ਨਿੱਤ ਸਾਡੇ ਅੰਗ ਸੰਗ ਹੈ ਨਿੱਬੜਦਾ
ਚੰਡੀ ਸੁਤੰਤਰਤਾ ਦੇ ਉਪਨਾਮ ਜਹੀ ਇਕ ਸ਼ੈਅ
ਜੋ ਲਹੂ 'ਚ ਲੱਥ ਪੱਥ ਹੋ ਕੇ
ਸੂਰਜ ਦੀ ਕਿਰਨ ਬਣ ਕੇ ਆਉਂਦੀ ਹੈ
ਚੰਡੀ ਖਲਨਾਇਕ
ਤੇ ਜੰਗ ਵਿਚ ਜੂਝ ਰਹੇ ਸੂਰਮਿਆਂ ਦਾ ਭਗਵਾਨ ਹੈ
ਚੰਡੀ ਦੰਡ ਜ਼ੁਲਮ ਲਈ
ਤੇ ਭਗਤਾਂ ਲਈ ਇਹ ਢਾਲ੍ਹ ਇਕ!

# ਖ਼ਫ਼ਾ ਹੋਈ ਨਜ਼ਮ

ਜੇ ਇੰਝ ਹੀ ਜਾਣਾ ਸੀ
ਸਿਰਨਾਵਾਂ ਤਾਂ ਰੱਖ ਜਾਂਦੀ
ਜ਼ਿਹਨ ਦੀ ਮਿੱਟੀ 'ਚ
ਭਾਲਦਾ ਰਿਹਾ
ਤੇਰੀ ਸਾਲਮ ਸਬੂਤੀ ਸਲਾਮਤੀ
ਕਈ ਵੇਰ
ਵਾਵਰੋਲਿਆਂ ਦੇ ਉੱਡਦੇ ਕੱਖਾਂ ਮਗਰ
ਭਾਲਦਾ ਰਿਹਾ
ਜੀਵਤ ਹੋਣ ਦਾ ਭਰਮ
ਸਮੇਂ ਦੀ ਮੁੱਠੀ 'ਚ
ਰੇਤ ਬਣ ਕਿਰਦਾ ਰਿਹਾ......
ਅਹਿਸਾਸਾਂ ਦੇ ਜੰਗਲ 'ਚ
ਤੇਰੀ ਸਲਾਮਤੀ ਦੀ
ਕਰਦਾ ਰਿਹਾ ਦੁਆ
ਆਖ਼ਰ
ਥੱਕ ਹਾਰ ਕੇ ਬਹਿ ਗਿਆ.......
ਪੈੜਾਂ ਭਾਲਣ ਦੀ ਬਾਤ
ਕਿੰਝ ਕਰਦਾ ?
ਵਕਤ ਦੀਆਂ ਹਨੇਰੀਆਂ 'ਚੋਂ
ਇਤਿਹਾਸ ਦਾ ਇੱਕ ਅੱਖਰ ਲੱਭਾ
ਜੋ ਸੀਨੇ ਨਾਲ ਚਿੱਪਕ ਕੇ ਹੱਸਿਆ
ਲਟਕਦੇ ਕਲੰਡਰ ਨੂੰ ਵੇਖ
ਜਦੋਂ ਜਾਗ ਖੁੱਲ੍ਹੀ
ਸੁੰਨ-ਸਮਾਧੀ 'ਚ ਲੀਨ
ਅੱਠ ਖੜਾਵਾਂ ਤੁਰ ਗਿਆ ਸਾਂ
ਤਨ ਦੇ ਵਿਹੜੇ ਦੇ
ਇਕ 'ਖੜਾਕ' ਸੰਗ
ਮਹਿਕ ਖਿੱਲਰੀ
ਧੁਰ ਅੰਦਰ ਚਾਨਣ ਦੀ ਚਾਨਣ

ਉਦੈ ਹੋਇਆ
ਅਨੇਕ ਸੂਰਜਾਂ ਵਾਂਗ
ਦੇਹੀ ਦੀਆਂ ਚਾਰ ਨੁਕਰਾਂ 'ਤੇ
ਜਗਮਗਾ ਉੱਠੇ
ਅਰਮਾਨਾਂ ਦੇ ਦੀਵੇ
ਰੁਸ਼ਨਾਉਣ ਖ਼ਾਤਰ
ਧਰਤੀ ਧਰਮਸ਼ਾਲ ਨੂੰ.......

# ਪਰਵਰਤਨ

ਯੁੱਗ ਕੀ ਬਦਲਿਆ
ਲੋਕੀ.............
ਕਲੰਡਰ ਦੀਆਂ ਤਾਰੀਖ਼ਾਂ ਵਾਂਗ ਬਦਲ ਗਏ
ਹਿਰਸੀ ਚਿਹਰਿਆਂ 'ਤੇ
ਲੋਭ ਦੇ ਲਿਬਾਸ ਪਹਿਨ
ਦੇਹੀ ਦੇ ਜਸ਼ਨ ਕਰਦੇ.......
ਅੰਦਰ ਦੀ ਸਮੁੱਚਤਾ
ਬੇਹੀ ਰੋਟੀ ਵਾਂਗ
ਪੰਛੀਆਂ ਨੂੰ ਸੁੱਟਦੇ
ਬਾਹਰ ਦੀ ਖੁਸ਼ੀ
ਆਬਰੂ ਦੇ ਭਾਰ ਹੇਠ
ਦਫ਼ਨ ਕਰਦੇ
ਪੋਟਾ ਪੋਟਾ ਸੜਦੇ.......

# ਮਾਰੂਥੱਲ ਦਾ ਅਹਿਸਾਸ

ਸੁਰਤ ਦੇ ਮਸਨੂਈ ਵਾਵਰੋਲਿਆਂ 'ਚ
ਮਨੁੱਖਤਾ ਦੇ ਟਾਪੂ ਲਾਗੇ
ਹਉਮੈਂ ਦੇ ਘੋੜਿਆਂ ਤੇ ਚੜ੍ਹ
ਜਦ ਕੋਈ ਅਰਥਾਂ ਦਾ ਸੌਦਾ ਕਰਦਾ ਹੈ
ਸਰਪਟ ਘੋੜਿਆਂ ਦੀਆਂ ਟਾਪਾਂ ਨਾਲ
ਇਬਾਦਤ ਗਾਹਾਂ ਦੇ ਛਤ ਡਿਗਦੇ।
ਇਸਪਾਤੀ ਮੀਨਾਰਾਂ ਨੂੰ ਤ੍ਰੇੜ ਪੈਂਦੀ।
ਦਿਲ ਦੀ ਦਹਿਲੀਜ਼ ਤੇ
ਉਮੀਦ ਦੀ ਕੂੰਜ ਜ਼ਿਬਾ ਹੁੰਦੀ।
ਤਨਹਾਈ ਦੇ ਆਲਮ 'ਚ ਘੇਰਿਆ
ਪੰਜ ਤੱਤਾਂ ਦਾ ਆਲ੍ਹਣਾ
ਤੀਲਾ ਤੀਲਾ ਹੁੰਦਾ।
ਸਭ ਕੁੱਝ ਗਵਾਚ ਕੇ ਵੀ
ਵਿਜ਼ਨ ਦੇ ਪੁਲ ਬੰਨ੍ਹਣ ਦਾ
ਆਪਾਂ ਪਾਲਦੇ ਹਾਂ ਕਰਮ।
ਏ ਨੂਰ-ਏ-ਇਲਾਹੀ
ਰੂਪ-ਅਰੂਪ ਦੇ ਮਹਾਂ-ਦਰਸ਼ਕ
ਅੰਤਰਮੁੱਖੀ ਦੇ ਤਾਜ ਪਹਿਨ
ਸੁਲੱਘਦੇ ਅਹਿਸਾਸਾਂ ਦੇ ਤਹਿਖਾਨਿਆਂ ਅੰਦਰ
ਜਿੱਤ-ਅਜਿੱਤ ਦੇ ਖਿਲਾਫ਼
'ਕੈਂਪ ਫ਼ਾਇਰ' ਦੇ ਜਸ਼ਨ ਕਰਦੇ
ਨਸ਼ਿਆਈ ਹੋ ਜਾਂਦੇ।
ਮੈਨੂੰ ਨਹੀਂ ਪਤਾ
ਇੰਝ ਧਰਤੀ ਦੇ ਰੰਮੇ-ਸਿਧਾਂਤਾ ਦੀ ਪਾਲਣਾ ਹੁੰਦੀ
ਜਾਂ ਪ੍ਰਾਕ੍ਰਿਤਕ ਨਿਯਮਾਂ ਦੀ ਉਲੰਘਣਾ ?
ਰੂਹ ਦੀ ਹਿਯਾਤੀ ਦੇ ਅੰਗ-ਰਖਸ਼ਕ
ਜਿਸਮਾਂ ਦੇ ਸਾਜ਼ ਵਜਾ
ਗਵਾਚੀਆਂ ਪੈੜਾਂ ਦੇ ਮਰਸੀਏ ਪੜ੍ਹਦੇ
ਸਿਰਨਾਵਿਆਂ ਰਹਿਤ ਹੋ ਜਾਂਦੇ।

ਦਿਨ, ਮਹੀਨੇ ਤੇ ਸਾਲਾਂ ਦਾ ਕਾਫ਼ਲਾ
ਨਕਸ਼-ਹੀਣ ਭੀੜ ਵਿਚੋਂ
ਪਾਉਣ ਪਾਣੀ ਤੋਂ ਵਰਦਾਨ ਮੰਗਦਾ
ਬਾਹਰ ਮੁਖੀ ਚਿੰਤਨ ਦਾ ਪਰਚਮ ਫੜ੍ਹ
ਸੰਘਰਸ਼ ਦਾ ਪਰਚਾਰ ਕਰਦਾ ਕਰਦਾ
ਹਾਇਬਰਨੇਟ ਹੋ ਜਾਂਦਾ।

# ਤੇਰੇ ਤੋਂ ਬਿਨਾਂ

ਤੇਰੇ ਤੋਂ ਬਿਨਾਂ
ਮੈਂ ਬ੍ਰਿਹਾ ਦੀ ਮਘਦੀ ਭੱਠੀ 'ਚ
ਪੀੜਾਂ ਦੇ ਰੇਤੇ ਸੰਗ
ਮੁਹੱਬਤ ਦੇ ਦਾਣੇ ਭੁੰਨੇ ਹਨ।
ਰਾਹਾਂ ਦੀ ਜ਼ਿਆਰਤ ਵੱਲ ਜਾਂਦੇ ਆਸ਼ਕਾਂ ਲਈ
ਆਰਾਮ ਗਾਹ ਵਿਚ ਬੈਠ, ਮੈਂ ਉਡੀਕ ਕਰਾਂਗਾ ?
ਤੇਰੇ ਤੋਂ ਬਿਨਾਂ—
ਮੈਂ ਅਰਥਾਂ ਰਹਿਤ ਅਜਿਹਾ ਅੱਖਰ
ਸਵੈ-ਪਹਿਚਾਨ ਨੂੰ ਭਾਲਦਾ ਫਿਰਦਾ
ਗਿਨੀਜ਼-ਬੁੱਕ ਦੀਆਂ ਐਂਟਰੀਆਂ ਵਿੱਚ।
ਬ੍ਰਿੱਖ ਵਾਂਗ ਬੁੱਢਾ ਹੋਇਆ
ਸਮੇਂ ਦੀ ਸੀਮਾਂ ਤੇ,
ਝੁਲੱਦੀਆਂ ਹਨੇਰੀਆਂ ਤੋਂ ਕੱਤਰਾਂਦਾ
ਧਰਤੀ ਧਰਮਸ਼ਾਲ ਵਿਚ।
ਤੇਰੇ ਤੋਂ ਬਿਨਾਂ—
ਮੈਂ ਡਾਰ 'ਚ ਵਿੱਛੜੀ ਕੂੰਜ ਹਾਂ
ਤੀਲੇ ਤੇ ਆਲ੍ਹਣੇ ਭਾਲਦੀ
ਚੰਦਰੇ ਮੌਸਮ ਦੀਆਂ ਨਜ਼ਰਾਂ ਤੋਂ
ਪਾਉਣ ਤੇ ਪਾਣੀ ਵਿਚਕਾਰ
ਜੋਗੀਆਂ ਵਾਂਗ ਰਾਗ ਅਲਾਪਦੀ।
ਤੇਰੇ ਤੋਂ ਦੂਰ—
ਮੈਂ ਬੁੱਢੀ ਮਾਂ ਦੀ ਡੰਗੋਰੀ ਫੜ੍ਹ
ਜ਼ਿੰਦਗੀ ਦੇ ਟਾਪੂ ਅੰਦਰ
ਬੀਤੇ ਵਰ੍ਹਿਆਂ ਦੀ ਬੁੱਚਕੀ ਚੁੱਕ
ਸਮੇਂ ਨੂੰ ਸੈਨਤਾਂ ਮਾਰੀਆਂ
ਤੇ ਫ਼ਕੀਰਾਂ ਵਾਂਗ ਵੰਡਦਾ ਰਿਹਾ
ਪੱਲਾਂ ਦੀ ਖ਼ੈਰਾਤ-ਦਰ-ਖ਼ੈਰਾਤ।
ਤੇਰੇ ਤੋਂ ਦੂਰ—
ਅਧੂਰੀ ਜਿਹੀ ਨਜ਼ਮ ਹਾਂ

ਜਿਸਮ-ਰਹਿਤ, ਰੂਹ-ਰਹਿਤ,
ਉੱਡਦੀ ਰੂਹ ਨੂੰ ਸ਼ੀਸ਼ੇ 'ਚ ਉਤਾਰਾਂ,
ਜਾਂ ਸੁਰਤੀ ਦੀ ਤਰਪਾਲ ਹੇਠਾਂ
ਅਣਜਾਣ ਬੱਚਿਆਂ ਵਾਂਗ
ਪੱਲਕਾਂ ਦੀ ਨਦੀ ਕੋਲ ਚੋਟਾਂ ਮਾਰਾਂ।
ਤੇਰੇ ਤੋਂ ਬਿਨਾਂ—
ਮੈਂ ਬ੍ਰਿਹਾਂ ਦੀ ਮਘਦੀ ਭੱਠੀ 'ਚ
ਪੀੜਾਂ ਦੇ ਰੇਤੇ ਸੰਗ
ਮੁਹੱਬਤ ਦੇ ਦਾਣੇ ਭੁੰਨੇ ਹਨ।

# ਲਾਹੌਰ ਦੀ ਕੁੜੀ

ਉਹ ਜਦ ਕਸ਼ਮੀਰ ਆਈ।
ਪੰਜਾਬੀ ਬੋਲੀ ਦੀ ਸਾਂਝ ਕਾਰਨ
ਪੰਜਾਬੀ ਕੁੜੀਆਂ ਸੰਗ ਦੋਸਤੀ ਪਾਈ।
ਅੰਤਾਂ ਦੀ ਖੁਸ਼ੀ
ਚਿਹਰੇ ਉਹਦੇ ਤੋਂ
ਟੱਪਕ ਟੱਪਕ ਪੈਣ ਲੱਗੀ
ਤੇ ਹੁਣ ਜਦੋਂ ਉਹ ਵੇਖਦੀ
ਕਸ਼ਮੀਰੀ ਭੁਰੱਕੇ ਹੇਠੋਂ
ਪੰਜਾਬੀ ਬੋਲਦੀ
ਸਹਿਮ ਸਹਿਮ ਜਾਂਦੀ।

## ਲੋਕ-ਯਾਨ

ਇਹ ਇੱਕ ਰੁੱਖ ਜੰਗਲ ਦਾ
ਜੜ੍ਹਾਂ ਏਸ ਦੀਆਂ ਸਮਿਆਂ ਦੇ ਸੰਗ
ਧਰਤੀ ਹੇਠਾਂ ਧਸ ਗਈਆਂ ਨੇ।
ਸਾਡੀ ਪ੍ਰੰਪਰਾ ਦਾ ਸ਼ੂਕਦਾ ਤੂਫ਼ਾਨ
ਤੇ ਵਰਤਮਾਨ ਪ੍ਰੀਵਰਤਨ ਦੇ ਫੁੱਲ-ਫੱਲ
ਨਿਰੰਤਰ ਅੱਧ-ਖਿੜਦੇ ਕੁਮਲਾ ਜਾਂਦੇ,
ਭੂਤ-ਭਵਿੱਖ ਦੀ ਵੀਣੀ ਉੱਤੇ
ਮੌਸਮ ਸਾਰਾ ਬਦਲ ਗਿਆ ਹੈ।

# ਪਾਲਤੂ ਕੁੱਤੇ ਦਾ ਦੁਖਾਂਤ

(ਆਪਣੇ ਪਾਲਤੂ ਕੁੱਤੇ ਬੂਜ਼ੂ ਦੇ ਨਾਂ)

ਹੁਣ ਜੰਗਲ ਦੀ ਤਨਹਾਈ ਅੰਦਰ
ਸਭ ਕੁੱਝ ਅਚੇਤ ਹੈ।
ਕੇਵਲ ਭਾਵਪੂਰਤ ਜਾਣੀ ਪਛਾਣੀ ਆਵਾਜ਼
ਕਨਾਂ 'ਚ ਸਲਾਮਤ ਗੂੰਜ ਰਹੀ ਹੈ।
ਪਿੰਡ ਦੀ ਛਾਤੀ ਤੇ ਲੰਮੀਆਂ ਤਾਣ
ਵਕਫਾ ਸੌਂ ਗਿਆ ਹੈ।
ਕੇਵਲ ਕੱਸੀ ਦਾ ਪਾਣੀ ਵੱਗ ਰਿਹਾ ਹੈ।
ਪੱਲ ਪੱਲ ਅੰਦਰ ਡੰਗ ਰਿਹਾ ਹੈ।
ਪਿੰਡ ਦੇ ਗੀਤ ਦਾ ਵਾਰਿਸ
ਵਾਰਿਸ ਪਰਬਤੀ ਧੁਪਾਂ ਦੇ ਨਿੱਘ ਦਾ
ਤੇ ਆਸ਼ਕ ਜੰਗਲ ਦੀ ਛਾਂ ਦਾ
ਹੁਣ ਅਲੋਪ ਹੋ ਗਿਆ ਹੈ।
ਸੁੰਦਰ ਸੁਹਜ ਮਾਸੂਮੀਅਤ ਦਾ ਪ੍ਰਤੀਕ
ਝੱਖੜਾਂ ਖੇਤਾਂ ਦੇ ਵਾਵਰੋਲੇ ਟੱਪਦਾ
ਨਜ਼ਰਾਂ ਦੇ ਕਰੋਵੇ ਚੀਰਦਾ
ਜਦੋਂ ਕੱਠੇ ਲਾਗੇ ਬਹਿ ਕੇ ਹੌਂਭਦਾ ਸੀ
ਡਾਰਵਿਨ ਜਿਵੇਂ ਖੁਦਾਈ ਲਗਦਾ ਸੀ।
ਹੁਣ ਸਿਰਫ਼ ਫੜ੍ਹੇ ਜਾਂਦੇ ਹਨ
ਸਬਰਾਂ ਦੇ ਪਲੂ
ਤੇ ਤੋਰਦਾ ਹਾਂ ਹੰਝੂਆਂ ਦੇ ਕਾਰਵਾਂ
ਦਲੇਰੀ ਤੇ ਫੁਰਤੀ ਦੀ ਦਾਦ ਦੇਦਾਂ
ਬੇਵਫ਼ਾ ਮੌਸਮ ਨੂੰ ਗਾਲ ਕੱਢ
ਕੇਵਲ ਸ਼ਬਦ ਉਲੀਕ ਰਿਹਾ ਹਾਂ।
ਕਾਲੀ ਬਦਲੀਆਂ 'ਚ ਘਿਰੇ ਮੇਘਲੇ
ਯਾਦਾਂ ਦੇ ਪੱਥ ਚਿੰਨ੍ਹਾਂ ਨੂੰ ਸਿਮਟ ਰਹੇ ਹਨ।
ਮੈਂ ਦਿਲ ਦੇ ਡਰਾਇੰਗ ਰੂਮ ਦੇ ਨੁੱਕਰੇ
ਯਾਦਾਂ ਦੀ ਭਗਵ੍ਹੀ ਕੰਨ੍ਹੀਂ ਹੱਥੋਂ
ਸੋਚਾਂ ਦੇ ਸਾਵਣ ਵਿੱਚ ਯੱਖ ਹੋ ਗਿਆ ਹਾਂ।

ਹੁਣ ਜੰਗਲ ਦੀ ਤਨਹਾਈ ਅੰਦਰ
ਸਭ ਕੁੱਝ ਅਚੇਤ ਹੈ
ਕੇਵਲ ਭਾਵਪੂਰਤ ਜਾਣੀ ਪਛਾਣੀ ਆਵਾਜ਼
ਕੰਨਾਂ 'ਚ ਸਲਾਮਤ ਗੂੰਜ ਰਹੀ ਹੈ।

# ਸ਼ਿਕਰਾ

ਇਹ ਕਿਹੋ ਜਿਹਾ ਸ਼ਿਕਰਾ ਮਾਏ
ਇਹ ਕਿਹੋ ਜਿਹਾ ਸ਼ਿਕਰਾ
ਬੱਚਿਆਂ ਦੇ ਮੂੰਹ 'ਚੋਂ
ਦਾਣਾ ਕੱਢ ਕੱਢ
ਉੱਚ ਉਡਾਰੀ ਲਾਏ
ਇਹ ਕਿਹੋ ਜਿਹਾ ਸ਼ਿਕਰਾ ਮਾਏ
ਇਹ ਕਿਹੋ ਜਿਹਾ ਸ਼ਿਕਰਾ
ਝੂਠ ਫ਼ਰੇਬ ਦੇ ਕਾਨੇ ਫੜ੍ਹ
ਆਲਣਾ ਆਪਣਾ ਪਾਵੇ
ਹੇਰਾ ਫੇਰੀ ਦੀ ਗਾਗਰ ਭਰ
ਢਿੱਡ ਦਾ ਅਕਸ ਵਧਾਵੇ
ਇਹ ਕਿਹੋ ਜਿਹਾ ਸ਼ਿਕਰਾ ਮਾਏ
ਇਹ ਕਿਹੋ ਜਿਹਾ ਸ਼ਿਕਰਾ
ਘੁੱਪ ਹਨੇਰੀਆਂ ਰਾਤਾਂ ਅੰਦਰ
ਚਾਨਣ ਦੀ ਇਕ ਬੁਰਕੀ ਪਾ ਕੇ
ਸਾਡੇ ਬੱਚੇ ਰਜਾਏ
ਇਹ ਕਿਹੋ ਜਿਹਾ ਸ਼ਿਕਰਾ ਮਾਏ
ਇਹ ਕਿਹੋ ਜਿਹਾ ਸ਼ਿਕਰਾ

# ਬਿੱਲੀਆਂ ਅੱਖਾਂ ਵਾਲੀ ਕੁੜੀ

ਬਿੱਲੀਆਂ ਅੱਖਾਂ ਵਾਲੀ ਕੁੜੀ
ਰਿਸ਼ਤਿਆਂ ਦੇ ਸੰਜੋਗ ਨਾਲ ਜੁੜੀ
ਵਕਤ ਦੇ ਪਿੰਜਰੇ 'ਚ ਕੈਦ
ਅੰਗਾਰਿਆਂ ਦੀ ਮਹਿੰਦੀ ਮੰਗਦੀ ਹੈ।
ਉਦਾਸ ਪੌਣਾਂ ਦੀ ਜਾਈ
ਖਬਰੇ ਉਦਾਸ ਕਿਉਂ ਰਹਿੰਦੀ ਹੈ ?
ਉਹਦੀਆਂ ਅੱਖਾਂ 'ਚ ਜਦ ਸੂਰਜ ਚੜ੍ਹਦਾ ਹੈ
ਵਿਛੋੜੇ ਦੀ ਸੌਗਾਤ
ਸੋਨੇ ਦੀਆਂ ਫੁਲੀਆਂ ਵਾਂਗ ਗੁੰਨਦੀ ਹੈ।
ਬਿਲੀਆਂ ਅੱਖਾਂ ਵਾਲੀ ਕੁੜੀ
ਜਿਗਰ ਪਾਰੇ ਤੋਂ ਦੂਰ
ਅਹਿਸਾਸਾਂ ਦੀ ਬੇੜੀ 'ਚੋਂ ਸਵਾਰ ਹੋ
ਸੋਚਾਂ ਦੇ ਸਮੁੰਦਰ ਵਿਚ
ਲਹਿਰਾਂ ਸੰਗ ਡਗਮਗਾਉਂਦੀ ਹੈ
ਜਵਾਲਾ ਮੁੱਖੀ ਉਹਦੇ ਅੰਗਾਂ 'ਚ
ਕਹਿਕਸ਼ਾਂ ਬਣ ਉੱਗਲਦੇ ਹਨ।
ਪ੍ਰਛਾਵਿਆਂ ਦੇ ਝਰਨ ਤੇ ਜੰਗਲ
ਉਹਦੀਆਂ ਅੱਖਾਂ 'ਚ ਰੁਮਕਣ ਲਗਦੇ ਹਨ।
ਬਿੱਲੀਆਂ ਅੱਖਾਂ ਵਾਲੀ ਕੁੜੀ
ਰਿਸ਼ਤਿਆਂ ਦੇ ਸਿਲਸਿਲੇ ਨਾਲ ਬੱਝੀ
ਮ੍ਰਿਗ-ਤ੍ਰਿਸ਼ਨਾਂ ਦਾ ਸੰਤਾਪ ਹੰਢਾਉਂਦੀ ਹੈ
ਉਹਦੀ ਦਹਿਲੀਜੇ ਦਿਲ ਤੇ
ਕਾਵਾਂ ਦੇ ਝੁਰਮੱਟ ਠੂੰਗਾਂ ਮਾਰਦੇ ਹਨ।
ਰੇਲਿਆਂ ਦੀ ਫਸੀਲ ਨਾਲ ਲੱਪਟੀ
ਪ੍ਰਯੋਗ ਦੇ ਸ਼ਹਿਨਸ਼ਾਹ ਤੋਂ ਡਰਦੀ
ਹੁਣ ਸਰਸਵਤੀ ਨਦੀ ਹੋ ਗਈ ਹੈ।

## ਯੁੱਗ ਦਾ ਅੱਥਰਾ ਘੋੜਾ

ਬਚਿਓ!
ਇਹ ਅਦਭੁਤ ਦ੍ਰਿਸ਼ ਦਰਅਸਲ
ਸ਼ਹੀਦੀ-ਕਰਮ ਦਾ ਸੂਰਜ ਹੈ।
ਕਹਿਕਸ਼ਾਂ ਤੇ ਬਸਤੀਆਂ 'ਚ
ਲਹੂ ਦੀ ਧਾਰ ਵਾਂਗ
ਕਦੇ ਵੀ ਅਸਤ ਨਹੀਂ ਹੋਇਆ।
ਮਨੁੱਖੀ ਐਬ ਤੋਂ ਔਗੁਣ
ਪੰਜ ਦੂਤਾਂ ਦਾ ਲਸ਼ਕਰ
ਦਿਲ ਦੇ ਸਾਗਰੀ ਖੋਲ ਅੰਦਰ
ਹੁਣ ਅਲੋਪ ਹੋ ਗਿਆ ਹੈ।
ਨੇਕੀ-ਬਦੀ ਦੇ ਸੰਘਣੇ ਹਨੇਰੇ 'ਚ
ਅਦਮ ਆਦਮ ਲਈ ਸਹਿਕਦਾ
ਡਰ ਹੀ ਡਰ ਦੇ ਨਿਸ਼ਾਨ
ਮਹਾਂ ਗ੍ਰੰਥਾਂ ਦੇ ਚਿਹਰਿਆਂ ਨੂੰ ਕੋਸਦੇ
ਕਾਦਰ ਤੇ ਕੁਦਰਤ ਦੇ ਵਿਚਾਲੇ
ਸਿੰਮਲ ਰੁੱਖ ਦੇ ਪੁੱਲ ਨੂੰ ਖਾ ਰਹੀ
ਇਤਿਹਾਸ ਦੀ ਅੱਥਰੀ ਸਿਉਂਕ।
ਅਟਲ ਸੱਚਾਈ ਦੀ ਸੂਝ ਦਾ ਪੌਦਾ
ਕੜਕਦੀ ਬਿਜਲੀਆਂ ਸਾਹਵੇਂ ਹੰਭਦਾ
ਵਕਤ ਦੇ ਪੈਰਾਂ 'ਚ
ਲੜਖੜਾ ਕੇ ਡਿੱਗ ਪਿਆ ਹੈ।
ਇੰਝ ਬਚਿਉ!
ਤੁਹਾਡੇ ਲਈ ਸੁਰੱਖਿਅਤ ਰਖਿਆ
ਮਾਨਵੀ-ਅਕੀਦਿਆਂ ਦਾ ਸ਼ਿਲਾਲੇਖ
ਬੀਮਾਰ ਹੋ ਤੁਖਦੀ ਦੁਪਹਿਰ ਹੇਠਾਂ
ਸ਼ਤਰੂਘਣ ਸੈਨਾਂ ਦੀ ਸ਼ਬਦਾਵਲੀ ਕੋਲੋਂ
ਹਾਰ ਗਿਆ ਹੈ।
ਪਰ ਸ਼ਹੀਦੀ ਕਰਮ ਦਾ ਸੂਰਜ
ਆਪਣੇ ਜਲੌ ਤੇ ਪ੍ਰਤਾਪ ਵਿਚ

ਹੱਕਾਂ ਦੇ ਅਹਿਸਾਸ ਸੰਗ
ਤਲੀ ਦੇ ਸੀਸ ਲੈ ਤੁਰ ਰਿਹਾ ਹੈ।
ਬੇਬਾਕ ਲਹੂ ਭਿੱਜੀਆਂ ਇਲਾਮਤਾਂ
ਵਚਿੱਤਰ ਸੰਸਕ੍ਰਿਤੀ 'ਚ ਉੱਗਦੀਆਂ
ਦਿਲ, ਦਿਮਾਗ ਦੇ ਦਸਤਾਂ ਨਾਲ
ਮਾਨਵੀ ਆਚਾਰ ਦਾ ਕਰਮ
ਨੱਕ ਨਮੂੰਜ ਦੀ ਲੱਜ ਪਾਲਦਾ
ਕਬੀਲਿਆਂ ਤੋਂ ਸ਼ਹਿਰਾਂ ਤੀਕ
ਮਾਨਵੀ ਪੈਗਾਮ ਪਿਆਰ ਦਾ ਦੇਂਦਾ
ਅੱਕ ਗਿਆ ਹੈ!
ਥੱਕ ਗਿਆ ਹੈ!!
ਚੇਤਨ ਸੁਰਤੀ ਦੇ ਨੈਤਿਕ ਰਿਸ਼ਤੇ
ਬ੍ਰਹਿਮੰਡ 'ਚ ਟੁੱਟ ਰਹੇ ਹਨ
ਕੱਚ ਦੇ ਵਸਤਰਾਂ ਵਾਂਗ
ਧਰਤੀ ਧਰਮਸ਼ਾਲ ਵਿਚ!

# ਨਉਕਲਾਏ ਜੰਗ ਦੇ ਸੰਸੇ

ਸਿਰਕੀ-ਵਾਸ ਹੱਥਾਂ ਦੇ ਕੋਲੋਂ
ਤਵਾਰੀਖ ਦਾ ਸ੍ਰੇਸ਼ਟ ਲਘੂ-ਚਿੱਤਰ
ਮਹਾਂ ਗ੍ਰੰਥਾਂ 'ਚ ਸਹਿਮ ਗਿਆ ਏ
ਸਮੁੰਦਰ ਪੀ ਪੀ ਸੋਮ-ਰਸ ਦੇ
ਹੋਰ ਹੜੱਪਾ ਗੋਤਮ ਨੇ ਇੰਦਰ
ਧਰਤੀ ਹੇਠ ਦਬੋਚ ਲਿਆ ਹੈ।
ਸਭਿਅਤਾ ਦੀ ਪੁਸਤਕੱਲਯ ਨੂੰ
ਆਪਣੀ ਹੀ ਅਗਨ ਗੰਗਾਂ ਚੋਂ
ਆਪੇ ਹੀ ਡੋਬ ਰਿਹਾ ਹੈ।
ਜੀਵ-ਜੰਤ ਦੀ ਵਿਸ਼ਕਰਮਣ ਕਲਾ ਨੂੰ
ਆਪੇ ਹੀ ਤੋੜ ਰਿਹਾ ਹੈ।
ਖੰਡ-ਬ੍ਰਹਿਮੰਡ ਦੇ ਸ਼ਾਹ-ਸੰਗ੍ਰਾਮੀ
ਚਾਰ ਯੁਗਾਂ ਦੀ ਯੁੱਧ ਨੀਤੀ ਅੰਦਰ
'ਅੱਜ' 'ਭਲਕ' ਤੋਂ ਹਾਰ ਰਿਹਾ ਹੈ।
ਖੰਡ-ਬ੍ਰਹਿਮੰਡ ਨੂੰ ਕਰਨ ਲਈ ਖੰਡਨ
ਜ਼ੋਰ ਜ਼ੋਰ ਕੇ ਚੀਕ ਰਿਹਾ ਹੈ।
ਧਰਮੀ ਰੁੱਖ ਹਸ ਰਿਹਾ ਹੈ
ਐ ! ਅਸੰਖਨਾਮੀ ਸਰਬਾਸ਼ਰ
ਇਹ ਕਲਯੁਗ ਦੀ ਲਹੂ-ਭੂਮੀ ਦਾ
ਅੰਤਮ ਚਰਣੀ 'ਮ੍ਰੀਛਕਟਿਕਾ' ਨਾਟਕ ਹੈ
ਜਾਂ ਸਤਿਯੁਗ ਲਈ ਸੁਰਜੀਤ ਰਿਹਾ ਹੈ
ਇਕ ਹੋਰ ਬਚਿੱਤਰ ਨਾਟਕ।

# ਦੀਵਿਆਂ ਦੇ ਅਕਸ

ਅਠਾਈ ਤ੍ਰੇੜਾਂ ਦੇ ਪਿਛੋਂ ਮਾਂ ਦੀ ਕੁੱਖ ਤੋਂ ਜਨਮ ਤੱਕ
ਇਕ ਖਾਮੋਸ਼ ਭਿਆਨਕ ਸਫ਼ਰ
ਜਿਸ ਵਿਚ ਮੈਂ, ਮੇਰੀ ਰੂਹ ਤੇ ਮੇਰੇ ਕੋਸੇ ਕੋਸੇ ਜਜ਼ਬਾਤ ਤੁਰ ਰਹੇ ਨੇ
ਇਕ ਦਿਸ਼ਾ ਵੱਲ—
ਜਿਥੇ ਪਲਾਸਟਿਕ ਦੇ ਬੰਦਿਆਂ ਨੇ ਮੇਰੇ ਨਾਈਟ-ਸੂਟ ਦੀ
ਸਲਾਈ ਨੂੰ ਉਖੇੜਨ ਦਾ ਇਕ ਸੁਨੇਹਾ ਘੱਲ ਦਿੱਤਾ ਹੈ
ਉਸ ਦਿਨ ਤੋਂ ਮੈਂ ਆਪਣੀ ਨਿੱਕੀ ਜਹੀ ਜਿੰਦ ਨੂੰ
ਦੀਵੇ ਦੀ ਲਾਟ ਦੀ ਬੱਤੀ ਸਮਝ ਬੈਠਾ ਹਾਂ
ਉਹਨਾਂ ਭਟਕ ਦੇ ਪਾਂਧੀਆਂ ਲਈ ਜਿਨ੍ਹਾਂ ਫਟੇ-ਕੁੜਤਿਆਂ ਵਿਚ
ਜਲ-ਰਹੇ ਅਹਿਸਾਸ ਨਹੀਂ ਵੇਖੇ
ਨਾ ਹੀ ਕਿਰਤੀਆਂ ਦੀ ਰੱਤ ਦੀ ਅਜੇ ਪਹਿਚਾਣ ਕੀਤੀ ਹੈ
ਭਾਵੇਂ ਉਹ ਇਹ ਭੁੱਲ ਬੈਠੇ ਸਨ
ਕਿ ਮੋਮਜਾਮੇਂ ਵਿਚ ਵੀ ਤਾਂ ਇਕ ਆਸ ਬੈਠੀ ਹੈ
ਹਯਾਤੀ ਦੇ ਤੇਲ ਵਿਚ ਇਕ ਗੀਤ ਗਾਉਂਦੀ ਹੈ
ਇਹ ਬੱਤੀ ਭਾਵੇਂ ਕੁਝ ਨਹੀਂ ਪਰ ਫਿਰ ਵੀ ਬੰਦ ਬੰਦ
ਕਟਾਉਣ ਦੀ ਇਕ ਆਸ ਰੱਖਦੀ ਹੈ!
ਆਉ!
ਸਫ਼ਰ ਦੇ ਸੰਗਰਾਮੀਓ!!
ਕਤਰਾ ਕਤਰਾ ਦੇ ਦੇਉ ਇਸ ਦਰਦਾਂ ਭਰੀ ਰਾਤ ਲਈ
ਜਿਸ ਰਾਤ ਵਿਚ ਯਤੀਮ ਬੱਚੇ ਦੀਪ ਲੈ ਕੇ ਤੁਰਨਗੇ
ਆਪਣੀਆਂ ਝੁੱਗੀਆਂ ਦੇ ਵੱਲ!
ਜਿਥੇ ਉਹ ਆਪ
ਘੁਲਾਟੀਏ ਦਾ ਵਿਸ਼ਵਾਸ
ਤੇ ਉਨ੍ਹਾਂ ਦਾ ਹਮ ਸਫ਼ਰ ਪ੍ਰਛਾਵਾਂ ਕਿਸੇ ਟਿਬੇ ਤੇ ਬੈਠਾ
ਪ੍ਰਭਾਤ ਨੂੰ ਤੱਕ ਰਿਹਾ ਹੈ
ਤਾਂ ਜੋ ਦੀਵਿਆਂ ਦੇ ਅਕਸ ਹੀ ਦਿਸਣ!

# ਇਕ ਉਜੜਿਆ ਝੋਨੇ ਦਾ ਖੇਤ

ਸ਼ਾਮ ਦੇ ਆਖਰੀ ਪਹਿਰ 'ਚ
ਚਿਤਰਾਕੋਟ ਪਹਾੜਾਂ ਦੇ ਪਿਛਵਾੜੇ
ਸੂਰਜ ਦੀ ਬਦਾਮੀ ਰੰਗੀ ਟਿੱਕੀ
ਜਿਥੇ ਹੋਲੀ ਹੋਲੀ ਸਰਕ ਰਹੀ ਹੈ।
ਚਿਰਾਂ ਤੋਂ ਮੀਂਹ ਦੀ ਖੈਰਾਤ ਮੰਗਦੇ ਖੇਤ
ਵਕਤ ਦੀ ਝੋਲੀ 'ਚ ਘੂਕ ਸੌ ਗਏ ਹਨ।
ਜਿਥੇ ਕੰਜਕਾਂ ਵਾਂਗ ਵਾਲਾਂ ਨੂੰ ਸੰਵਾਰਦੀਆਂ ਹੋਈਆਂ
ਧਾਈਆਂ ਦੀਆਂ ਮਸਤ ਪੈਲੀਆਂ ਹਨ
ਉਥੇ ਹੁਣ ਸਿਉਕਾਂ ਦੀਆਂ ਝੁਗੀਆਂ ਦੇ ਰੁਬਰੂ
ਕਾਲੀਆਂ ਕੀੜੀਆਂ ਦੇ ਲੰਮੇ ਚੌੜੇ ਡੇਰੇ ਹਨ।
ਪਿੰਡ ਦੇ ਬੱਚਿਆਂ ਲਈ ਹੱਗਣ ਦਾ ਮੈਦਾਨ ਹੈ।
ਦਾਦਿਆਂ ਪੜਦਾਦਿਆਂ ਦੇ ਸਮਿਆਂ ਤੋਂ
ਮੁਕੱਦਮਿਆਂ ਦੀ ਤਪਸ਼ ਹੰਢਾਉਂਦੀ ਵਿਰਾਸਤ
ਵੀਰਾਨ ਜੂਹਾਂ ਵਾਂਗ ਅੱਖਾਂ 'ਚ ਪਲੰਮੀ ਹੈ।
ਵੇਲੇ ਕੁਵੇਲੇ ਲਾਹਪਰਵਾਹੀ ਦਾ ਚੰਦਰਾ ਨਾਗ
ਅਲੜ ਕੁੜੀਆਂ ਮੁੰਡਿਆਂ ਨੂੰ ਕੀਲ ਲੈਂਦਾ ਹੈ।
ਆਵਾਰਾਂ ਡੰਗਰਾਂ ਦਾ ਫਾਲਤੂ ਜਿਹਾ ਇੱਜੜ
ਲਗਾਤਾਰ ਮੂੰਹ ਮਾਰਨ ਲਈ ਹੋ ਰਿਹਾ ਤਰਲੋ ਮੱਛੀ
ਤੇ ਉਹ ਹਾਦਸਾ ਜੋ ਜੰਮਣ ਦੀ ਆਖਰੀ ਪੀੜ
ਨ ਸਹਾਰਦਾ ਹੋਇਆ ਵਿਦਾ ਹੋ ਗਿਆ ਸੀ
ਮੀਂਹ ਰਹਿਤ ਝੋਨੇ ਦਾ ਅੱਜ ਗਵਾਹ ਬਣਿਆ ਹੈ।
ਭਿਆਨਕ ਰਾਤਾਂ ਦੇ ਪ੍ਰਛਾਵਿਆਂ ਅੰਦਰ
ਜ਼ਿੰਦਗੀ ਦੀ ਆਖਰੀ ਲੜਾਈ 'ਚ
ਸਲਾਮਤ ਪਰਤ ਰਿਹਾ ਹੈ।
ਹਨੇਰੇ ਦੀਆਂ ਛਲਾਂ ਤੋਂ ਦੂਰ
ਹਿਕ ਤੇ ਪਸਰੀਆਂ ਚਾਨਣ ਦੀਆਂ ਕਾਤਰਾਂ
ਝੁੱਗੀ ਵੱਲ ਜਾਂਦੇ ਰਾਹਾਂ ਨੂੰ ਮੁਖਾਤਬ ਹੋ ਉਡੀਕ ਰਹੀਆਂ ਹਨ।
ਇੰਝ ਕਰਵਟਾਂ ਬਦਲਦੇ ਮੌਸਮ ਦੀ ਸੁਪਨਾਵਲੀ ਅੰਦਰ
ਮੇਰੀ ਦਾਦੀ ਦੇ ਚਿਹਰੇ ਤੇ ਭੂਗੋਲਿਕ ਚਿੱਤਰ ਬਣ ਉੱਭਰੀਆਂ।

ਹੁਣ ਜਦੋਂ ਤੇਰੀ ਹਿੱਕ ਤੇ
ਮੇਰੇ ਉਜੜੇ ਹੋਏ ਛੋਨੇ ਦੇ ਖੇਤ
ਗਵਾਂਢੀ ਪਿੰਡ ਦੇ ਭੂਤਰੇ ਘੋੜੇ ਘਾਹ ਚਰਦੇ
ਯਤੀਮ ਬੱਛੀਆਂ ਸੁਕੇ ਕਚੂਚ ਘਾਹ ਦੇ ਬੁਰਕ ਭਰਦੀਆਂ।
ਪਸਰਦੀਆਂ ਜਾ ਰਹੀਆਂ ਦਹਿਸ਼ਤੀ ਮਾਹੌਲ 'ਚ
ਪਿੰਡ ਦੇ ਰੌਲੇ ਰੱਪੇ ਤੇ ਗੰਦੀਆਂ ਗਾਲ੍ਹਾਂ ਦੀ ਤੋੜਦਾ ਹੋਇਆ ਜ਼ੰਜੀਰਾਂ
ਖੇਤਾਂ ਦੀਆਂ ਹੱਦਾਂ ਟੱਪ ਆਇਆ ਹਾਂ।
ਲੰਬੂਤਰੇ ਕੱਛੇ ਨੂੰ ਉੜਥਣਾ ਦੇ ਕੇ ਉਤਾਂਹ ਚੁੱਕ
ਘਾਹ ਦੀਆਂ ਵਟਾਂ ਨੂੰ ਪਾਰ ਕਰਦਾ
ਡਰਪੋਕ ਖਰਗੋਸ਼ਾਂ ਵਾਂਗ ਭਜਿਆ ਹਾਂ
ਤੇ ਗੁਜ਼ਰੇ ਹੋਏ ਪਲਾਂ ਨੂੰ ਯਾਦ ਕਰਦਿਆਂ
ਚੁਪਚਾਪ ਤੇਰੀ ਹਿੱਕ ਤੇ ਕੱਟ ਰਿਹਾ ਹਾਂ ਰਾਤਾਂ
ਪਾਣੀ ਤੇ ਖਾਦਾਂ ਦੀਆਂ ਚਾਦਰਾਂ ਵਿਛਾਂਦਿਆਂ
ਮੁੜਕੇ ਨੂੰ ਰੱਤ ਵਿੱਚ ਬਦਲ ਰਿਹਾ ਹਾਂ।
ਹੁਣ ਵੱਟਾਂ ਤੇ ਪਿਆ ਘਾਹ ਸੁਕ ਕੇ ਸਵਾਹ ਹੋਇਆ ਹੈ।
ਲੰਮੀਆਂ ਟੇਢੀਆਂ ਖੁਡਾਂ ਅੰਦਰ
ਚੂਹਿਆਂ ਦੇ ਹਜੂਮ ਬੇਤਰਤੀਬੀ ਪੌਣਾਂ ਵਾਂਗ ਗਵਾਚ ਰਹੇ ਹਨ।
ਪਿੰਡ ਦੇ ਪ੍ਰਾਇਮਰੀ ਸਕੂਲ ਦੀ ਘੰਟੀ ਵਜੀ ਹੈ।
ਸਕੂਲ ਦੇ ਬੱਚਿਆਂ ਦੀਆਂ ਭਜਦੀਆਂ ਹੋਈਆਂ ਕਤਾਰਾਂ
ਨਦੀ ਦੇ ਬਰੇਤੇ ਕੋਲ ਛਪੜੀ ਦੇ ਆਸਪਾਸ
ਕਾਗਜ਼ ਦੀਆਂ ਬੇੜੀਆਂ ਤੋਰਨ ਵਿਚ ਜੁਟਦੇ
ਮੂਤ ਕਰਦਿਆਂ ਆਪਣਾ ਆਪਣਾ ਨਾਂ
ਲਿਖਣ ਦੀਆਂ ਸ਼ਰਤਾਂ ਜਿਤਦੇ ਤੇ ਹਾਰਦੇ
ਬਿੱਟ ਬਿੱਟ ਦੂਰੋਂ ਘਰ ਨੂੰ ਮੈਂ ਵੇਖਦਾ
ਗਵਾਚੇ ਪਲਾਂ ਦਾ ਹਿਸਾਬ ਕਿਤਾਬ ਕਲਾਵੇ ਕਰ
ਹਾਰੀ ਹੋਈ ਲੂੰਮੜੀ ਵਾਂਗ ਆਖ ਰਿਹਾ
ਅੰਗੂਰ ਖੱਟੇ ਹਨ! ਬਚਿਉ!!
ਅੰਗੂਰ ਖੱਟੇ ਹਨ।
ਵਾੜੇ 'ਚ ਕਈ ਦਿਨ ਭੁੱਖਾ ਬੱਦਾ ਝੰਨੂੰ ਬਲਦ
ਲਗਾਤਾਰ ਆਵਾਜ਼ਾਂ ਮਾਰ ਪਿੰਡ ਦੀ ਖਾਮੋਸ਼ੀ ਨੂੰ
ਗੁਰਦੁਆਰੇ ਦੇ ਧੂਤੇ ਵਾਂਗ ਭੱਜਾ ਰਿਹਾ ਖਿਲਾਅ ਵਿਚ
ਝੰਨੂੰ ਦੀਆਂ ਅੱਖਾਂ 'ਚ ਤੁਰਦੇ ਹੰਝੂਆਂ ਦਾ ਕਾਰਵਾਂ
ਤੇ ਉਹਦੀ ਮਾਂ ਦੀਆਂ ਅੱਖਾਂ 'ਚ ਫੁਟੀ ਝੀਲ

ਹੁਣ ਮੌਸਮ ਦਾ ਹਾਲ ਦੱਸਦੀ ਹੈ।
ਸ਼ਾਮ ਦੇ ਆਖਰੀ ਪਹਿਰ 'ਚ
ਚਿਤਰਾਕੋਟ ਪਹਾੜਾਂ ਦੇ ਪਿਛਵਾੜੇ
ਸੂਰਜ ਦੀ ਬਦਾਮੀ-ਰੰਗੀ ਟਿੱਕੀ
ਜਿਥੇ ਹੋਲੀ ਹੋਲੀ ਸਰਕ ਰਹੀ ਹੈ!!

# ਪੰਛੀ ਤੇ ਦਰਵੇਸ਼

ਰੰਗ ਬਰੰਗੇ ਦੋ ਅਨੋਖੇ ਪੰਛੀ
ਜੰਗਲ-ਬੇਲਿਆਂ ਵੱਲ
ਮਾਰ ਉਡਾਰੀ ਉੱਡਦੇ
ਦਾਣਾ ਦਾਣਾ ਉਮਰਾਂ ਦਾ ਚੁੱਗ ਕੇ
ਸ਼ਾਮ ਨੂੰ ਘਰ ਵੱਲ ਮੁੜਦੇ
ਇਹ ਦੋ ਅਨੋਖੇ ਪੰਛੀ
ਭੇਸ ਵਟਾਉਂਦੇ
ਰਾਹੇ-ਰਾਹੇ ਤੁਰਦੇ
ਰੂਹਾਨੀ ਰਮਜ਼ਾਂ ਦੀ ਬੁਝਕੀ ਚੁੱਕ ਕੇ
ਦਰ-ਦਰ ਭਟਕ ਕੇ ਖੁਰਦੇ
ਪੋਟਾ ਪੋਟ ਤਨ-ਮਨ ਸੜਦੇ
ਇਹ ਦੋ ਪੰਛੀ
ਕਿਦਰੋਂ ਉੱਡ ਕੇ ਆਏ
ਪਲ ਭਰ ਬੈਠ ਨਾ ਸਕਣ
ਹੋਏ ਸਾਹੋ ਸਾਹੇ
ਦੋਵਾਂ ਦੀ ਜ਼ਾਤ ਅਨੋਖੀ
ਆਦਤ ਦੀ ਜਾਵੇ ਨਾ ਪੇਸ਼
ਪੱਲੇ ਰਿਜ਼ਕ ਨਾ ਬੰਨ੍ਹਦੇ
ਪੰਛੀ ਦੇ ਦਰਵੇਸ਼

# ਏਅਰ-ਮੇਲ ਖ਼ੱਤ

ਭੂਤ ਦੀ ਸ਼ਾਹ ਰੱਗ 'ਚੋਂ ਲੰਘਕੇ
ਰੇਲ ਦੇ ਡੱਬਿਆਂ ਵਿਚ ਹਵਾ ਐਸੀ ਚਲੀ
ਧਰਤੀ ਤੇ ਮੁੜ੍ਹਕੇ ਦੀ ਚਿੱਖਾ ਨੂੰ ਸੀਖਾਂ ਕਬਾਬ ਦੀਆਂ ਨਾਲ
ਲਗਾਣ ਤੋਂ ਪਹਿਲਾਂ
ਸਾਈਰਨ ਦੀ ਆਵਾਜ਼ ਆਈ ਦੋਸਤੋ!
ਟਿਟਾਣੂੰ ਛੋਟੀ ਅੰਤੜੀ ਚੋਂ ਨਿੱਡਰ ਹੋਕੇ
ਗਗਨ ਦੀ ਖਿੜਕੀ ਖੜਖੜਾਉਣ ਤੋਂ ਬਾਦ
ਕਾਮਿਆਂ ਦਾ ਅਦਾਬ ਕਹਿ ਰਹੇ ਸਨ
ਛੁਪੇ ਰੁਸਤਮ ਦਾ ਉਹ ਖ਼ੱਤ ਨਮਸਤੇ ਤੋਂ ਬਾਦ
ਹੁੰਦਾ ਹੈ ਸ਼ੁਰੂ ਦੋਸਤੋ!
ਉਹ ਖ਼ੱਤ ਬੇ-ਤਾਰੀਕ ਨੰਗਾ ਸੀ
ਪੜ੍ਹਨ ਤੋਂ ਪਹਿਲਾਂ ਤਾੜ ਮੁਰਗਾਬੀ ਦੇ ਸ਼ਿਕਾਰ ਦੀ ਸੀ
ਬਿਡੋਂ ਦੀ ਮੱਧਮ ਆਵਾਜ਼ ਵਿਚ
ਦਾਦੀ ਮਾਂ ਜਵਾਬੀ ਖ਼ਤ ਲਿਖ ਚੁਕੀ ਸੀ
ਦੁੱਧ ਦੀ ਸਿਆਈ ਨਾਲ
ਕਲਮ ਘਾਲ ਦੀ ਅਤਿ ਸੁਨਿਹਰੀ
ਕਲਜੁਗ ਦੇ ਪਤਲੇ ਕਾਗਜ਼ ਤੇ ਵਰਨਣ ਕਰਨ ਤੋਂ ਪਹਿਲਾਂ
ਐਕਸ-ਪਰੈਸ ਦੀ ਰਾਤ ਲੰਘ ਕੇ
ਆਪਣਾ ਦਸਤਾਵੇਜ਼ ਦੇ ਰਹੀ ਸੀ!
ਉਹ ਨਿਰਬਾਤ!
ਉਹ ਨਿਰਜਿੰਦ!!
ਜਿੰਦਾਂ ਦਿਲੀ ਦਾ ਗੀਤ ਗਾਕੇ ਪੜ੍ਹਨ ਮਗਰੋਂ ਅਸਚਰਜ ਸੀ
ਖ਼ੱਤ ਏਅਰ-ਮੇਲ ਦਾ!

# ਕੂੜ ਮੀਆਂ ਕੂੜ ਬੀਬੀ

ਕੱਚੀ ਰੁੱਤਾਂ ਨੂੰ ਬਾਨ ਲਾ ਕੇ
ਹੰਕਾਰ ਦੀ ਧੁੰਨਖ 'ਚ
ਜ਼ਿੰਦਗੀ ਦੀਆਂ ਬਾਗੀਚੀਆਂ ਨੂੰ
ਨਜ਼ਰਾਂ ਦੇ ਸੰਗ ਹੋ ਵਿੰਨਦੇ ?
ਜਾਣਦੈ ਬ੍ਰਹਿਮੰਡ ਤੁਹਾਡਾ
ਅਗਨ ਦਾ ਪ੍ਰਚਿੰਡ ਹੈ
ਰੂਪ ਤੋਂ ਅਰੂਪ ਆਪਣਾ
ਬਦਲ ਹੋ ਕੇ ਪਰਤਦੇ ?
ਦਰਿਆ ਤੁਹਾਡੀ ਸੋਚ ਦਾ
ਰੇਤ ਘਰਾਂ ਵਾਂਗ ਖੁਰ ਰਿਹਾ
ਕਪਟ ਨੀਤੀ ਦੇ ਨਸ਼ਤਰਾਂ ਨੂੰ
ਸਵੈ 'ਚ ਕੀਕਣ ਜਰ ਰਿਹਾ ?
ਹਰ ਮੋੜ ਤੇ ਭੱਖਦੇ ਸਿਵੇ
ਹਾਦਸੇ ਤੁਸੀਂ ਹੋ ਚਿੱਤਰਦੇ
ਸੂਝ ਦੀ ਸੜਕਾਂ ਕਿਨਾਰੇ
ਤਮਾਸ਼ਬੀਨ ਬਣ ਨਿੱਤਰਦੇ।
ਜ਼ਿੰਦਗੀ ਦਾ ਅਜੀਬ ਕਰਤਤੱਵ
ਬੀਜਣ ਤੋਂ ਪਹਿਲਾਂ ਵੱਢਣਾ
ਸਵੈ ਦੀ ਖਾਤਰ ਹੋਂਦ ਨੂੰ
ਕੋਈ ਸੰਗੀਤਕ ਸ਼ਗਨ ਹੈ ?
ਕਿਹੜੇ ਮੌਸਮ ਦੀ ਖੁਦੀ
ਮਿੱਟੀ ਤੁਹਾਡੀ ਮੋਲਦੀ
ਵਿਸ਼ਵਾਸ ਆਪਣਾ ਜ਼ਿੱਬਾ ਕਰ
ਨਫ਼ਰਤਾਂ ਨੂੰ ਹੈ ਗੋਲਦੀ।
ਕਰਮ ਖੰਡ ਤੋਂ ਗਿਆਨ ਖੰਡ ਤੀਕ
ਭਾਸ਼ਾ ਕਿਹੜੀ ਹੋ ਸੋਚਦੇ ?
ਜੀਵ, ਪੰਛੀ, ਰੁੱਖ ਸੱਭ ਕੁੱਝ
ਹੱੜਪ ਕਰਨੋਂ ਲੋਚਦੇ ?

## ਰੂਪਾਂਤਰ

ਉਤਮ ਪੁਰਖ ਦੇ ਹੱਥਾਂ ਵਰਗੇ
ਉਹਦੇ ਵੀ ਦੋ ਹੱਥ ਸਨ।
ਬ੍ਰਹਿਮੰਡ ਦੀ ਚਾਨਣੀ ਰਾਤੇ
ਆਦਿ ਜੁਗਤ ਤੋਂ ਪਾਠ ਕਰਦਾ
ਛੇ ਸ਼ਤਾਬਦੀਆਂ ਸੋ ਗਿਆ ਸੀ।
ਸੁਰਘੀ ਵੇਲੇ ਦੀਆਂ ਰਿਸ਼ਮਾਂ ਨੇ
ਧੁਰ ਅੰਤਸ ਤੀਕ ਅਜਿਹੀ ਝਰਨਾਟ ਛੇੜੀ
ਸੱਤਵੀਂ ਸ਼ਤਾਬਦੀ 'ਚ ਉਹਦੀ ਜਾਗ ਖੁਲੀ।
ਜਾਗਦੇ ਸਾਰ ਉਹਦੇ ਹੱਥ ਵਿਚ
ਰੋਟੀ ਦਾ ਟੁਕੜਾ ਸੀ
ਤੇ ਦੂਜੇ ਹੱਥ ਇੱਕ ਫੁੱਲ।
ਰੋਟੀ ਤੇ ਫੁੱਲ ਹੱਥਾਂ 'ਚ ਵੇਖ
'ਲੱਖ ਖੁਸ਼ੀਆਂ ਪਾਤਿਸ਼ਾਹੀਆਂ ਨਦਰੀ ਹੋ ਗਈਆਂ'
ਚੁਪ ਚੁਪੀਤੇ ਇਕ ਬੰਦੂਕ ਆਈ
ਜੋ ਰੋਟੀ ਤੇ ਫੁੱਲ ਖੋਹ ਕੇ ਲੈ ਗਈ ?

# ਮੈਨੂੰ ਦੇ ਦਿਉ

ਮੈਨੂੰ ਦੇ ਦਿਉ
ਮੇਰੀ ਭੂਮੀ ਦੇ ਸੁਜਾਖੇ ਪੁੱਤਰੋ! ਮੇਰੀ ਮਾਂ ਦਾ ਹਾਸਾ
ਉਹ ਹਾਸਾ ਜਿਸ ਵਿੱਚ ਸਿਮਟ ਜਾਂਦੀ ਸੀ ਮੇਰੀ ਭੁੱਖ
ਧਰਤੀ ਮੇਰੀ ਦੀ ਸਮੁੱਚੀ ਮਾਨਵ-ਵਾਦੀ ਮੁਸਕਾਨ
ਲੰਬੂਤਰੇ ਜਿਹੇ ਮਕਾਨ ਹੇਠਾਂ ਜਿਥੇ ਮੇਰੀਆਂ ਭੈਣਾਂ ਦੇ ਗੀਤ
ਸਾਡੀਆਂ ਉਮਰਾਂ ਦੇ ਸੁਨਹਿਰੀ ਦਿਨਾਂ ਲਈ
ਬਣਨੇ ਸਨ ਸਾਡੀ ਉਜਵਲਤਾ ਦੇ ਮੂਲ
ਮਕਾਨ ਦੀਆਂ ਬੁਨਿਆਦੀ ਕੰਧਾਂ ਵਿੱਚ
ਮੈਨੂੰ ਦੇ ਦਿਉ ਮੇਰੇ ਪਿੰਡ ਦੀਆਂ ਸਰਦਲ ਪਾਰ ਹੋ ਗਈਆਂ ਆਵਾਜ਼ਾਂ
ਜੋ ਸ਼ਾਮ ਦੀਆਂ ਸੰਗੀਤਕ ਧੁੰਨਾਂ ਸਨ ਛੇੜਦੀਆਂ
ਕੇਵਲ ਪਿੰਡ ਦਾ ਨਾਮ ਲੈ ਕੇ
ਮੈਨੂੰ ਵਾਪਸ ਕਰ ਦਿਉ। ਈਮਾਨਦਾਰੀ ਦਾ ਹਿਸਾਬ
ਮੇਰੇ ਪਿੰਡ ਦੇ ਬਚਿਆਂ ਦਾ ਗਵਾਚਾ ਹਾਸਾ
ਜੋ ਦੁੱਧ ਦੇ ਦੰਦਾਂ ਵਾਂਗ ਕਿਰ ਗਿਆ
ਅਜੋਕੀ ਸਭਿਅਤਾ ਵਿੱਚ, ਬਿਜਲੀ ਵਾਂਗ
ਤੇ ਸਾਡੇ ਬਚਪਨ ਦੇ ਸੁਪਨਿਆਂ ਜਿਹੇ ਮਿਠੇ ਬੋਲ
ਜੀਣ ਨਾ ਦਿਤੇ ਨਾਪਾਕ ਹੱਥਾਂ ਨੇ
ਹੱਥ ਉਤਾਂਹ ਵੱਲ ਉੱਠਦੇ ਚੰਦਰੀ ਪੌਣ ਹੇਠਾਂ ਵੱਲ ਦੱਬ ਦੇਂਦੀ
ਸੰਘਰਸ਼ ਦੀ ਜੁਸਤਜੂ ਨੂੰ!
ਮੈਨੂੰ ਦੇ ਦਿਓ ਮੇਰੀਆਂ ਸਾਰੀਆਂ ਜਾਣੀਆਂ ਪਛਾਣੀਆਂ ਅਵਾਜ਼ਾਂ
ਪੂਰਬ ਤੋਂ ਪੱਛਮ ਉੱਤਰ ਤੋਂ ਦੱਖਣ ਤੀਕ
ਜਿਨ੍ਹਾਂ ਲਈ ਅਰਥ ਇਕ ਬਣ ਸਕਾਂ
ਜ਼ਿੰਦਗੀ ਦੇ ਹਾਦਸਿਆਂ ਨਾਲ ਕਰਕੇ ਅਹਿਦੋ-ਪੈਮਾਹ
ਤੇ ਪਿੰਡ ਦੇ ਨੰਬਰਦਾਰ ਦੀ ਗਵਾਚੀ ਅੱਖਾਂ
ਦੀ ਲੋਅ ਲਈ ਬਣ ਸਕਾਂ ਟੁਟੀ ਐਨਕ ਦਾ ਸ਼ੀਸ਼ਾ!
ਮੈਨੂੰ ਦੇ ਦਿਓ ਸਮੇਂ ਦੇ ਹਾਣੀਉਂ ਮੇਰੀ ਮਾਂ ਦਾ ਹਾਸਾ
ਉਹ ਹਾਸਾ ਜਿਸ ਵਿੱਚ ਸਿੱਮਟ ਜਾਂਦੀ ਹੈ ਮੇਰੀ ਭੁੱਖ।

# ਇੰਟਰਨੈਟ

ਸਮੇਂ ਨੇ ਪੁਲਾਂਘ ਪੁਟੀ ਹੈ
ਸੂਝ ਦੀਆਂ ਖੜ੍ਹਾਵਾਂ ਪਾ
ਸੂਚਨਾਵਾਂ ਦਾ ਇਕ ਜਾਲ
ਤ੍ਰਿਹਾਈਆਂ ਰੂਹਾਂ
ਕਰਦਾ ਸਰਸ਼ਾਰ
ਸੁਵਿਧਾਵਾਂ ਬੇਮਿਸਾਲ.......
ਸੁਵਿਧਾਵਾਂ ਬੇਮਿਸਾਲ........
ਹਰਖ-ਸੋਗ ਤੋਂ ਬੇਨਿਆਜ਼
ਸੱਚ ਦਾ ਰਹਿਬਰ ਬਣ
ਦੋਸਤ ਤੇ ਦੁਸ਼ਮਣਾਂ 'ਚ
ਭੇਤ ਦੀ ਪੰਡ ਲਾਹ
ਕਰਦਾ ਕਮਾਲ ਹੀ ਕਮਾਲ
ਸੁਵਿਧਾਵਾਂ ਬੇਮਿਸਾਲ.........
ਸੁਵਿਧਾਵਾਂ ਬੇਮਿਸਾਲ.........

# ਬਾਬਾ-ਏ-ਕੌਮ

(ਸ਼ੇਖ ਮੁਹੰਮਦ ਅਬਦੁਲਾ ਦੇ ਨਾਂ)

ਸਵਤੰਤਰ ਹੋਂਦ ਦਾ ਇਕ ਵਿਸ਼ਵਾਸ
ਸੀਖਾਂ ਤੇ ਸੰਗ੍ਰਾਮ ਵਿਚਾਲੇ
ਨਿੱਘੀ ਧਰਕ ਧੁੱਪਾਂ ਥਾਈਂ
ਸੂਰਜ ਧਰਤੀ ਨੂੰ ਪੇਸ਼ ਕਰਾਵੇ।
ਅਹਿਸਾਸਾਂ ਦੀ ਸਰਦਲ ਉੱਤੇ
ਬੁੱਚਕੀ ਚੁੱਕ ਅਸੂਲਾਂ ਦੀ
ਰਾਤ-ਬਰਾਤੇ ਮਨ ਸੁਲਗਾਵੇ
ਲੋਕਾਂ ਵਿਚ ਰਿਚਮਿਚ ਜਾਵੇ
ਪਹੁ ਦੀ ਕਿਰਨਾਂ ਵਿੱਚ ਵਿਚਾਲੇ
ਲਾਲ ਰੰਗ ਵਾਂਗ ਸਿਮਟ ਜਾਵੇ
ਫਿਰ ਬਾਬਾ-ਏ-ਕੌਮ ਕਹਾਵੇ।
ਸਿਦਕ ਦੀ ਮਿਸ਼ਾਲ ਹੱਥਾਂ ਵਿਚ ਫੜ੍ਹ ਕੇ
ਮੁਕਤੀ ਦਾ ਵਿਰਲਾਪ ਕਰਾਵੇ
ਦੱਬੀ ਕੁੱਚਲੀ ਜੰਨਤਾ ਤਾਈਂ
ਸ਼ੇਰ ਬਣ ਆਣ ਜਗਾਵੇ।
ਸ਼ਕਤੀ ਦੀ ਐਵਰਿਸਟ ਦਾ ਜੇਤੂ
ਕਿਰਨਾਂ ਦੀ ਹਵਾਈ ਸੈਨਾ ਸਾਹਵੇਂ
ਆਬਰੂ ਦੇ ਸੂਰਜ ਹੱਥੋਂ
ਅਣਖ ਦਾ ਪ੍ਰਚਮ ਲਹਿਰਾਵੇ।
ਆਦਰਸ਼ਾਂ ਦਾ ਇਹ ਮੱਘਦਾ ਚਾਨਣ
ਸਭੋ ਸਾਂਝੀ-ਵਾਲ ਸਦਾਵੇ
ਇਤਿਹਾਸ ਤੇ ਮਿਥਿਹਾਸ ਵਿਚਾਲੇ
ਰੇਵਨ ਵਾਂਗ ਉਡਾਰੀ ਲਾਵੇ।
ਇਹ ਜ਼ਿੰਦਗੀ ਦੀ ਅੱਖ ਦਾ ਨੂਰ ਜਿਹਾ
ਖਾਮੋਸ਼ ਜਨੂੰਨ ਦੀ ਮਹਿਫ਼ਲ ਅੰਦਰ
ਲਹੂ ਦੇ ਦੀਪ ਤੋਂ ਮੰਜ਼ਲ ਤੀਕਰ
ਵਕਤ ਦੇ ਹੱਥੋਂ ਤਿੱਲਕ ਲਗਾਵੇ।

ਸਵੈਮਾਣ ਦੀ ਬੇੜੀ ਖਾਤਰ
ਇਹ ਲੋਕ ਮੁਰੀਦੀ ਮੁਹੱਬਤੀ ਬਾਬਾ
ਤੂਫ਼ਾਨੀ ਸਾਗਰ 'ਚ ਲੋਕੀ ਤਾਰੇ
ਆਜ਼ਾਦੀ ਦੇ ਟਾਪੂ ਨੇੜੇ
ਸਹੀ ਸਲਾਮਤ ਆਪ ਪਹੁੰਚਾਵੇ।
ਅਸੂਲਾਂ ਦਾ ਇਕ ਇਸ਼ਤਿਹਾਰ ਛਪਵਾ ਕੇ
ਸਵੈ-ਹੋਂਦ ਦੀ ਆਜ਼ਾਦੀ ਖਾਤਰ
ਸਮਿਆਂ ਦੀਆਂ ਦੀਵਾਰਾਂ ਉੱਤੇ
ਸੰਗੀਨਾਂ ਦੀ ਛਾਂ ਦੇ ਥਲੜੇ
ਆਪਣੇ ਹੱਥੀਂ ਆਪ ਚਪਕਾਵੇ
ਅੰਬਰੀ ਜਿਹਾ ਰੰਗ ਬਰਸਾਵੇ।
ਕਸ਼ਮੀਰੀ ਮਾਂ ਦਾ ਅਨੋਖਾ ਪਾਂਧੀ
ਉਮਰਾਂ ਦਾ ਇੱਕ ਪੰਧ ਮੁਕਾਵੇ
ਗਲੋਬ ਚੇਤਨਾਂ ਦੇ ਮਹਾਂ ਕੋਸ਼ ਅੰਦਰ
ਲਹੂ ਨਾਲ ਇਕ ਹਰਫ਼ ਲਿਖਾਵੇ।
ਜੇਤੂ ਆਸ ਦੀ ਪੌਣਾਂ ਵਾਂਗਰ
ਪਹੁ ਦੀ ਰੁਤੇ ਰੰਗ ਚੜ੍ਹਾਵੇ
ਮੰਜਲੇ-ਮਕਸੂਦ ਦੇ ਸਿਰਨਾਵੇਂ ਤਾਈਂ
ਲੋਕਾਂ ਕੋਲੋਂ ਅਲਖ ਜਗਾਵੇ।
ਸਵਤੰਤਰ ਹੋਂਦ ਦਾ ਇਕ ਵਿਸ਼ਵਾਸ
ਸੀਖਾਂ ਤੇ ਸੰਗ੍ਰਾਮ ਵਿਚਾਲੇ
ਨਿੱਘੀ ਧਰਕ ਧੁਪਾਂ ਥਾਈਂ
ਸੂਰਜ ਧਰਤੀ ਨੂੰ ਪੇਸ਼ ਕਰਾਵੇ।

# ਫਰਜ਼ ਦਾ ਅਹਿਸਾਸ

ਇੱਕ ਅਮੁੱਲ ਸ਼ਕਤੀ
ਅੰਮ੍ਰਿਤ ਵੇਲੇ
ਤੁਰਦੀ ਰਹਿੰਦੀ
ਸਾਡੇ ਅੰਗ ਸੰਗ......
ਰਾਤ ਆਰਾਮ ਸਮੇਂ
ਤੁਰਦੀ ਰਹਿੰਦੀ
ਸਾਡੇ ਅੰਗ ਸੰਗ......
ਇਹ ਸੂਝ ਦੀ ਤਾਕਤ
ਇਹ ਅਮਲ ਦਾ ਪ੍ਰਛਾਵਾਂ
ਤੁਰਦਾ ਰਹਿੰਦਾ
ਸਾਡੇ ਅੰਗ ਸੰਗ......।
ਸਾਡੇ ਅੰਗ ਸੰਗ......।

# ਰੂਹ ਦਾ ਚਾਨਣ : ਗੁਰੂ ਗ੍ਰੰਥ ਸਾਹਿਬ

ਰੂਹ ਦਾ ਚਾਨਣ ਆਇਆ ਭਾਈ
ਸੱਚ ਖੰਡ ਦਾ ਵਰਤਾਰਾ
ਇਕੋ ਜੋਤ ਜੱਗੀ ਜੱਗ ਅੰਦਰ
ਹੈਰਾਨ ਹੋਇਆ ਸੰਸਾਰਾ।
ਮਨ-ਮੰਦਰ 'ਚ ਖਿੱਲਦੇ ਫੁੱਲ ਭਾਈ
ਖੁਸ਼ਬੋ ਬਣ ਉਜਿਆਰਾ
ਮਨ-ਅੰਦਰ ਹੀ ਮਸੀਤ ਤੇ ਮੰਦਰ
ਮਨ ਹੀ ਜਾਣੋ ਗੁਰਦੁਆਰਾ।
ਨਾ ਕੋ ਬੈਰੀ ਨਹੀਂ ਬੇਗਾਨਾ।
ਸਗਲ-ਸੰਗ ਸਚਿਆਰਾ
ਊਚ-ਨੀਚ ਦੀਆਂ ਕੰਧਾਂ ਢਾਵੇ
ਇਹ ਸਰਬ ਸਾਂਝਾ ਦਰਬਾਰਾ।
ਬਾਣੀ ਦੀ ਤਾਸੀਰ ਅਨੋਖੀ
ਅਨੋਖੀ ਅੱਖਰੀ ਚਮਕਾਰਾ
ਮਨ ਦੇ ਕੱਟਦਾ ਰੋਗ ਹਜ਼ਾਰਾਂ
ਰੱਬੀ ਜੋਤ ਦੀ ਧਾਰਾ।
ਧੁਰ ਦਰਗਾਹੋਂ ਇਹ ਬਾਣੀ ਆਈ
ਊਚ-ਨੀਚ ਨਿਵਾਰੇ ਤਾਰਨਹਾਰਾ
ਮਿੱਠੀਆਂ ਰਮਜ਼ਾਂ ਦੀ ਬੁਰਕੀ ਪਾਵੇ
ਰੂਹ ਦਾ ਚਾਨਣਹਾਰਾ।
ਸਾਬਤ-ਸੂਰਤ ਮੂਲ ਆਸਾਡਾ, ਸੀਰਤ ਵੀ ਹੋਵੇ ਭਾਈ
ਸੱਚ ਦੀ ਬੇਲਾ ਕਾਇਮ ਦਾਇਮ, ਸੱਚ ਦਾ ਹੈ ਵਪਾਰਾ
ਸ਼ਬਦਾਂ ਸੰਗ ਢਾਲੋ ਜੀਵਨ ਪੈੜਾਂ
ਇਹੋ ਬਾਣੀ ਦਾ ਸਤਿਕਾਰਾ।
'ਨਾਮ' ਦੀ ਮਹਿਮਾ ਜੱਗ ਅੰਦਰ ਰਹਿਸੀ
ਉਪਜਿਆ ਸਗਲ-ਸੰਸਾਰਾ
ਖੰਡ-ਬ੍ਰਹਮੰਡ ਸਭ 'ਭੈ' ਤੇਰੇ ਵਿੱਚ
ਬਾਕੀ ਸਭ ਕੂੜ-ਪਾਸਾਰਾ।

# ਜਲਦੀ ਪਰਤ ਆਵਾਂਗਾ

ਚੱਕਵੇ ਜਹੇ ਪੈਰਾਂ ਦਾ ਸਫ਼ਰ
ਹੱਥਾਂ ਵਿਚ ਲੈ ਗੁਲਦਸਤਾ ਪੀੜਾਂ ਦਾ
ਤਲੀਆਂ ਤੇ ਮੁੜਕੇ ਦੀ ਖੁਸ਼ਬੋਅ ਖਿਲਾਰ
ਜਲਦੀ ਪਤ ਆਵਾਂਗਾ ਭੋਲੀਏ ਅੰਮੜੀਏ।
ਪੰਜ ਵਰ੍ਹਿਆਂ ਦਾ ਇਹ ਗੁਲਦਸਤਾ
ਇਕ ਸਬੂਤ ਹੈ ਤੇਰੇ ਵਰਗਾ
ਅੰਕੜਿਆਂ ਦੀ ਬਸਤੀ ਵਿਚ ਕਟਿਆ ਇਕ ਫਾਲਤੂ ਵਰ੍ਹਾ
ਕਿਸੇ ਜਲਾਵਤਨੀ ਦਾ ਸੰਕੇਤ ਹੀ ਸਮਝ ਲਵੀਂ
ਇਹਨਾਂ ਵਰ੍ਹਿਆਂ ਦੀ ਅਗਨੀ ਪ੍ਰੀਖਿਆ ਵਿਚ
ਸਿਲ ਪੱਥਰ ਹੋ ਗਿਆ ਹਾਂ।
ਤੂੰ ਆਖੇਂਗੀ 'ਸਿਲ ਪੱਥਰ ਹੋਣ ਤੇਰੇ ਦੁਸ਼ਮਣ'
ਪਰ ਤੈਥੋਂ ਸਮਝ ਨਹੀਂ ਹੋਣਾ ?
ਸਰਹੱਦਾਂ ਤੇ ਬੰਦੂਕਾਂ ਫੜਨ ਵਾਲੇ ਦੁਸ਼ਮਣ ਨਹੀਂ ਹੁੰਦੇ
ਸਿਰਫ ਰੋਟੀ ਦੇ ਟੁਕੜੇ ਲਈ ਲੜ ਰਹੇ
ਸਕੇ ਭਰਾਵਾਂ ਦੀ ਲੰਮੀ ਦਾਸਤਾਨ ਹੁੰਦੀ ਹੈ।
ਇਹ ਸਭ ਕੁਝ ਤੈਨੂੰ ਸਿਰਫ
ਜੀਉਂਦਾ ਹੋਣ ਦੀ ਤਸਦੀਕ ਦੇ ਰਿਹਾ ਹਾਂ
ਮੇਰੇ ਵਿਦਿਆਰਥੀ ਮਿੱਤਰਾਂ ਮੇਰੇ ਲਈ ਬਹੁਤ ਕੁਝ ਕੀਤਾ
ਮੇਰੇ ਲਈ ਨਵੇਂ ਆਕਾਸ਼ ਸਿਰਜਦੇ ਰਹੇ
ਪਰ ਬਨੇਰਿਆਂ ਦੀ ਨਠਦੀ ਛਾਂ ਨੇ
ਬੂਰੀ ਦਾੜ੍ਹੀ ਨੂੰ ਪਲੋਸਦਿਆਂ ਆਖਿਆ ਸੀ
'ਢਿਲਕਦੀ ਹੋਈ ਛਾਤੀ ਵੇਖ
ਆ ਦੁੱਧ ਚੁਆਉਂਵਾਂ ਤੈਨੂੰ'
ਅਥਰੇ-ਚੂਚਿਆਂ ਦਾ ਨਿੱਕਾ ਜਿਹਾ ਹਜੂਮ
ਸੰਨ ਲਾਉਂਦਾ ਸ਼ੀਸ਼ੇ ਨੂੰ ਵੇਖਿਆ ਮੈਂ
ਤਾਂ ਸ਼ੀਸ਼ੇ ਫਿਰ ਕਦੇ ਸੱਚ ਨਾ ਬੋਲਿਆ।
ਭੋਲੀਏ ਅੰਮੜੀਏ !
ਤੂੰ ਕਹੇਂਗੀ ਕੇਹੜੀਆਂ ਲੂਹਲਾਂ ਵੇਚਦਾ ਫਿਰਦਾ
ਜਲਦੀ ਪਰਤ ਖਾਂ ਘਰ ਨੂੰ

ਪਰ ਮੈਂ ਸਚਮੁੱਚ ਮੂਲੋਂ ਹੀ ਗੁੰਗਾ ਹੋ ਰਿਹਾ
ਸ਼ਹਿਰ 'ਚ ਪਿੰਡ ਨੂੰ ਵੇਖ ਵੇਖ
ਅਜੇ ਸਜਰੀ ਗਾਂ ਨਾ ਵੇਚੀਂ
ਅਜੇ ਕੱਲ ਹੀ ਤਾਂ ਬਰਸੀਮ ਬੀਜਣ ਦੀ ਤਰਤੀਬ ਸਿਖੀ ਹੈ
ਹਥੀਂ ਦੁੱਧ ਚੋਣ ਦੀ ਸਖਲਾਈ ਕੀਤੀ ਹੈ
ਮਿੰਟ ਇਕ ਠਹਿਰ ਕਮਰੇ ਦੀ ਖਿੜਕੀ ਖੋਲ੍ਹਾਂ
ਤੈਨੂੰ ਕਾਲਜ ਫਾਰਮ ਤੇ ਲਗੀਆਂ ਕਣਕਾਂ ਦਾ ਹਾਲ ਦਸਾਂ
ਟੋਟ ਰੂੰ ਦੇ ਗੋਹੜਿਆਂ ਵਾਂਗ ਮੀਂਹ ਪੈ ਰਿਹਾ ਏ ਸਖਤ ਮੀਂਹ
ਝਾੜ ਅਲਵਿਦਾ ਕਹਿ ਰਹੀ ਏ
ਵਾੜੇ ਵਿਚ ਵਲੈਤੀ ਗਾਵਾਂ ਭੱਜ ਰਹੀਆਂ
ਮੀਂਹ ਨਾਲ ਭਿੱਜੀਆਂ ਕੁੜੀਆਂ ਦੇ ਬਦਨ
ਬਲੋਰੀ ਅੱਖਾਂ ਸਿਰਝ ਰਹੀਆਂ ਹਨ।
ਖੇਤਾਂ ਵਿਚ ਮਜ਼ਦੂਰ ਅਜੇ ਵੀ ਜੁੱਟੇ ਹਨ।
ਸਰਕਾਰ ਨੇ ਹੁਣ ਮੋਹੁੱਜਾ ਨਹੀਂ ਦੇਣਾ
ਖਰਾਬ ਹੋਈਆਂ ਫਸਲਾਂ ਦਾ।
ਭੋਲੀਏ ਅੰਮੜੀਏ!
ਤੂੰ ਆਖੇਂਗੀ ਅਜਕਲ ਕੀ ਕਰ ਰਿਹਾ ਏਂ ?
ਜਲਦੀ ਪਰਤ ਖਾਂ ਘਰ ਨੂੰ
ਸੱਚੀ ਕਾਲਜ ਕੈਨਟੀਨ ਵਿਚ ਉਦਾਰੀਆਂ ਪੀਤੀਆਂ
ਦੋਸਤ ਕੁੜੀਆਂ ਨਾਲ ਚਾਹ ਦੀਆਂ ਆਖਰੀ ਕਿਸ਼ਤਾਂ
ਹੌਲੇ ਹੌਲੇ ਉਤਾਰ ਰਿਹਾ ਹਾਂ
ਮਿਹਨਤ ਤੇ ਲਗਨ ਨੂੰ ਸਮਿਆਂ ਦੇ ਫਾਵੜੇ ਨਾਲ
ਇਕੱਠਾ ਕਰਨ ਦਾ ਅਭਿਆਸ ਸਿੱਖ ਰਿਹਾ ਹਾਂ
ਤੇ ਛੋਹਿਆ ਹੈ ਮੁਸ਼ਕਲਾਂ ਦੇ ਭਖਦੇ ਹੋਏ ਅੰਗਿਆਰਾਂ ਨੂੰ
ਜ਼ਿੰਦਗੀ ਦੀ ਰੂਲੇਟ ਖੇਡ ਵਾਂਗ
ਖੈਰ! ਅੰਮੜੀਏ ਕੁਝ ਵੀ ਹੋਵੇ
ਕਿੰਨੀ ਦੇਰ ਕਰਨਾ ਪਊ ਇੰਤਜ਼ਾਰ ਬਰਸੀਮ ਉਗਾਵਣ ਨੂੰ.....?
ਡਿੱਗਰੀ ਦੀ ਡੰਗੋਰੀ ਕੱਛੇ ਮਾਰ
ਪਰਤ ਆਵਾਂਗਾ ਘਰ ਨੂੰ
ਜਲਦੀ ਪਰਤ ਆਵਾਂਗਾ.....?

## ਮੇਰਾ ਸ਼ਹਿਰ

ਮੇਰੇ ਸ਼ਹਿਰ ਦੀ ਛਾਤੀ 'ਤੇ
ਸੰਗੀਨਾਂ ਦੀ ਛਾਂ
ਘੁੱਪ ਹਨੇਰੇ 'ਚ ਤੁਰਦੀ
ਘੁਸਰ ਮੁਸਰ ਕਰਦੀ
ਰੂਹਾਂ ਦਾ ਮਰਸੀਆ ਪੜ੍ਹਕੇ
ਤਨ ਸਾਡਾ
ਅੱਕ ਜਾਂਦਾ.......
ਥੱਕ ਜਾਂਦਾ........
ਇਹ ਕੈਸੀ
ਚੰਦਰੀ ਹਵਾ
ਮੋਢੇ ਤੇ ਘਰਾਂ ਦੇ ਸਿਰਨਾਵੇਂ ਚੁੱਕ
ਢੰਢੋਰਾ ਪਿੱਟਦੀ
ਬੂਹੇ-ਬਾਰੀਆਂ ਚੂਪਦੀ
ਥੱਕਦੀ ਨਹੀਂ... ..
ਅਕਦੀ ਨਹੀਂ......
ਲਹੂ ਦੀ ਖ਼ਬਰ
ਜਿਹਲਮ ਦਾ ਨੀਰ
ਦੇਸ਼-ਬਦੇਸ਼ਾਂ ਨੂੰ ਘਲਦਾ
ਲੋਕ............
ਘੋੜੇ ਵੇਚ ਕੇ ਸੁੱਤੇ.......
ਪਰ
ਸ਼ਹਿਰ ਜਾਗਦਾ ਹੈ
ਪਹੁਫੁਟਾਲੇ ਜਦੋਂ ਸ਼ਹਿਰ ਸੌਂਦਾ
ਲੋਕੀਂ ਜਾਗਣ ਲੱਗ ਪੈਂਦੇ
ਆਪਣੇ ਗਵਾਚੇ
ਸਿਰਨਾਵੇਂ ਭਾਲਣ ਲਈ
ਅਖ਼ਬਾਰਾਂ ਦੀਆਂ ਸੁਰਖੀਆਂ
ਸ਼ਹਿਰ ਦਾ ਮੂੰਹ ਚਿੜਾਉਂਦੀਆਂ
ਆਬਰੂ-ਰੇਜ਼ੀ ਦੇ ਇਲਜ਼ਾਮ ਲਾਉਂਦੀਆਂ

ਬੁੱਢੇ ਬੁੱਢੇ ਚਿਨਾਰ
ਪੱਤੇ ਹਿਲਾ ਕੇ ਗਵਾਹੀ ਭਰਦੇ.......
ਮੇਰਾ ਸ਼ਹਿਰ
ਮਰ ਕੇ ਵੀ ਜੀਉਂਦਾ ਹੋਣ ਦਾ
ਦੇਂਦਾਂ ਹੈ ਅਹਿਸਾਸ
ਮਿੱਟੀ ਵੱਲ ਸਵੱਲੀ
ਨਜ਼ਰ ਭਰ
ਇੱਕ ਹਉਂਕਾ ਭਰਦਾ.......
ਅਹਿਸਾਸਾਂ ਦੀ ਸਰਦਲ 'ਤੇ
ਭਵਿੱਖ ਨੰਨ੍ਹੇ ਬੱਚੇ ਵਾਂਗ
ਸ਼ਹਿਰ ਨੂੰ ਮਾਰਦਾ ਆਵਾਜ਼
ਸਾਡੇ ਤਨ
ਗੁਮਸ਼ੁਦਾ ਰੂਹਾਂ ਨੂੰ ਭਾਲਦੇ ਫਿਰਦੇ
ਜੁੰਗਨੂੰ ਕਬਰਾਂ ਵੱਲ ਦੋੜਦੇ
ਸ਼ਹਿਰ ਘੁਸੇਲ ਮਾਰ
ਉਡਨ-ਤਸ਼ਤਰੀ ਵਾਂਗ ਆਲੋਪ ਹੋ ਜਾਂਦਾ......!

# ਕਦੇ ਨਹੀਂ ਚਾਹਿਆ

ਮੁੰਡਿਓ!
ਅਸਾਂ ਕਦੇ ਨਹੀਂ ਚਾਹਿਆ
ਕਿ ਚੁੱਪ ਜਹੀ ਸ਼ਾਮ ਵਿਚ
ਇਕ ਨਜ਼ਮ ਦੇ ਸ਼ੁੱਧ ਬਿੰਬ ਗਵਾਚ ਜਾਣ
ਅਣਗਿਣਤ ਪੈੜਾਂ ਦਾ ਹੌਕਾ ਭਰ ਕੇ
ਤੇ ਇੰਝ ਸ਼ਾਮ ਰੁਖਸਤ ਹੋਣ ਤੋਂ ਪਹਿਲਾ
ਸ਼ਬਦ—ਤਲਵਾਰ ਦਾ ਹਾਣ ਨ ਬਣ ਸਕਣ
ਫਿਰ ਵੇਖਦੇ ਵੇਖਦੇ ਉਹ ਤਾਰਾ ਮੁਰਝਾ ਗਿਆ
ਕਤਲਗਾਹ ਦੇ ਨਕਸ਼ ਬਣ ਕੇ
ਕਿਸੇ ਵੀ ਅਣਪਛਾਤੀ ਰੁੱਤ ਦੀ ਪਿੱਠ ਪਿੱਛੇ
ਤੇ ਜਜ਼ਬਿਆਂ ਦੀ ਮੌਤ
ਕਹਿਕਸ਼ਾਂ ਦੀ ਦਾਸਤਾਨ ਵਾਂਗ
ਫੈਲ ਜਾਏ ਅਸ਼ਲੀਲ ਅੱਖਰਾਂ ਦੀ ਰਾਲ੍ਹ ਵਿਚ
ਸਿਉਂਕਾਂ ਦੇ ਕਾਫਲੇ ਵਾਂਗਰ ਸਾਡੇ ਹੀ ਵਿਹੜੇ ਅੱਗੇ
ਅਸਾਂ ਇੰਝ ਕਦੇ ਨਹੀਂ ਚਾਹਿਆ
ਕਿ ਬੇਬਾਕ ਅੱਥਰੂਆਂ ਨਾਲ ਭਿੱਜੀਆਂ ਅੱਖਾਂ ਦੀ ਅਲਾਮਤ
ਮਹਿਜ਼ ਇਕ ਮਰਸੀਆ ਬਣ ਜਾਏ ਹਕੀਕਤ
ਤੇ ਮੌਤ ਜੋ ਨਿਰੀ ਅਗਨੀ ਪ੍ਰੀਖਿਆ ਹੈ
ਇਸ ਤੋਂ ਖ਼ਿਮਾ ਸਹਿਤ ਕਹਿ ਕੇ ਤੁਰ ਪਵੇ
ਤੇ ਭਾਸ਼ਾ ਜੋ ਜਾਗਦੇ ਅੰਗਾਂ ਦੀ ਮਹਿਕ ਹੈ
ਮੁੱਦਤਾਂ ਤੋਂ ਹੰਝੂਆਂ ਦੀ ਪੀੜ ਵਿਚ
ਇਕ ਰੁੱਤ ਨੂੰ ਕੁਰਬਾਨ ਕਰਨ ਦਾ ਅਜ਼ਮ ਕਰੇ
ਇਹ ਆਖ ਕੇ
ਕਿ 'ਲੋਹੇ ਦੇ ਲਫ਼ਜ਼' ਅਕਾਦਮੀ ਦੀ
ਮਾਲੀ ਸਹਾਇਤਾ ਨਾਲ ਹੀ ਛਪਦੇ ਹਨ
ਮੁੰਡਿਓ!
ਅਸਾਂ ਇੰਝ ਕਦੇ ਨਹੀਂ ਚਾਹਿਆ
ਕਿ ਚੁੱਪ ਜਹੀ ਸ਼ਾਮ ਵਿਚ
ਇਕ ਨਜ਼ਮ ਦੇ ਸ਼ੁੱਧ ਬਿੰਬ ਗਵਾਚ ਜਾਣ।

# ਸੋਚਣ ਲੱਗ ਪਏ..........!

(ਅਰਜਨ. ਟਾਇਨਾਂ ਦੇ ਪ੍ਰਮੁੱਖ ਯੁਵਕ ਕਵੀ ਵਿਕਤੋਰ ਤਾਫਾਨੇਲ ਦੇ ਨਾਂ)

ਆਪਣੇ ਦਿਲ ਤੇ ਹੱਥ ਰੱਖਕੇ ਕਈ ਵਰ੍ਹੇ ਸੋਚਣ ਪਿਛੋਂ
ਪੁਰਜੇ ਇਕ ਇਕ ਇਕੱਠੇ ਕਰਕੇ ਉਸ ਧਰਤੀ ਤੇ ਰੱਖੇ ਜਦ
ਇਕ ਚੇਨ-ਐਕਸਲ ਦੇ ਉਤੇ ਆਲੇ-ਦੁਆਲੇ ਘੁੰਮਣ ਲੱਗੀ
ਨਾਲ ਦੀ ਇਕ ਸਿਗਰਟ ਧੁਖਦੀ।
ਵਰਕਸ਼ਾਪ ਦਾ ਧੂੰਆਂ ਸਮਝ ਕੇ ਨਿਕੇ ਬੱਚੇ ਵੇਖਣ ਲੱਗ ਪਏ
ਉਹ ਪੁਰਜ਼ੇ ਫ਼ਿਰ ਇਕ ਇਕ ਬੰਦੇ ਜੋੜਨ ਪਿਛੋਂ
ਵਿਕਤੋਰ ਤਾਫ਼ਾਨੇਲ ਦੇ ਨਾਂ ਤੇ ਮੁਫ਼ਤ ਵੰਡਣ ਮਗਰੋਂ
ਦੂਜੀ ਮੰਜ਼ਲ ਵੱਲ ਸੋਚਣ ਲੱਗ ਪਏ
ਮੁੜ੍ਹਕੇ ਦੀ ਅਗਰਬੱਤੀ ਐਸੀ ਇਕ ਮਹਿਕ ਛੱਡੀ
ਜਿਉਂ ਈਸਾ ਦੇ ਪੈਰੋਕਾਰ ਕਿਰਸਮਿਸ ਦੇ ਦਿਨ ਤੇ
ਆਪਣੀ ਮਹਿਕ ਛਡਦੇ ਜਾਂਦੇ
ਸਿਗਰਟ ਵਿਚੋਂ ਸ਼ੋਅਲੇ ਉਠਕੇ
ਹਵਾ ਦਾ ਉਹ ਸਹਾਰਾ ਲੈਕੇ
ਖਿਲਾਅ ਵਿਚ ਉਹ ਤੁਰ ਪਏ ਸਾਰੇ
ਨਿਕੇ ਬੱਚੇ ਡਰ ਖਾਵਣ ਪਿਛੋਂ ਮੂੰਹ ਬੁਕਲਾਂ ਵਿਚ ਪਾਉਣ ਲੱਗੇ।
ਇਨੇ ਚਿਰ ਨੂੰ ਅਸਮਾਨੀ ਇਕ ਤਾਰਾ ਡਿੱਗਾ
ਸੁਜਾਨ ਬੱਚਾ ਆਖਣ ਲੱਗਾ......!
ਸਕੂਲਾਂ ਵਿਚ............!
ਕਾਲਜਾਂ ਵਿਚ..........!!
ਫ਼ੈਕਟਰੀਆਂ ਵਿਚ.........!!!
ਧੂੰਆਂ ਵੇਖੋ
ਸਾਰੇ ਬੱਚੇ ਸੋਚਣ ਲੱਗ ਪਏ!

# ਘਰ ਦਾ ਮੁੱਖਬੰਦ

ਘਰ.........
ਇਬਾਦਤ ਗਾਹਾਂ ਦੇ ਕਲਸ
ਲਿਸ਼ਕਦੇ-ਪੁਸ਼ਕਦੇ
ਪੰਛੀਆਂ ਦੀ ਡਾਰ ਵਾਂਗ
ਪਿਆਰ ਦਾ ਪ੍ਰਸ਼ਾਦ ਵੰਡ
ਉਡਾਰੀ ਮਾਰ ਜਾਂਦੇ.....
ਜ਼ਿੰਦਗੀ ਦਾ ਤੀਲਾ ਤੀਲਾ
ਮਾਨੋ
ਅਰਮਾਨਾਂ ਦਾ ਆਲ੍ਹਣਾ
ਮਹੀਵਾਲ ਦੀ ਝੁੱਗੀ 'ਚ
ਮਘਦੀ ਅੱਗ ਦਾ ਨਿੱਘ ਜਿਹਾ
ਮਹਿਸੂਸਦੇ ਨੇ ਲੋਕ
ਘਰ ਦੀਆਂ ਦਹਿਲੀਜ਼ਾਂ ਤੇ
ਨੰਨ੍ਹੇ ਅੱਖਰ ਬੋਲਦੇ
ਖੇਡਦੇ, ਰੋਂਦੇ ਤੇ ਹੱਸਦੇ
ਕੰਮਾਂ ਦੀ ਡਾਰ ਤੋਂ ਬੇਫ਼ਿਕਰ
ਲੱਤਾਂ ਤਾਣ ਕੇ ਸੌ ਜਾਂਦੇ
ਘਰ..........
ਖ਼ਾਨਾਬਦੋਸ਼ ਇੱਛਾਵਾਂ ਲਈ
ਆਸਰਾ ਸਿਰਜਦੀ ਕੋਇਲ
ਮੋਹ ਦੀ ਆਵਾਜ਼ ਨਾਲ
ਕਰਦੀ ਤਨ-ਮਨ ਹਰਿਆ
ਘਰ 'ਚ ਸ਼ੀਸ਼ੇ ਦੀਆਂ ਕੰਧਾਂ
ਨਿੱਘ ਤੋਂ ਰਹਿਤ ਖੜ੍ਹੀਆਂ
ਠੰਢੀ ਕਾਂਗਣੀ ਵਾਂਗ
ਸਿਰਫ਼ ਕੈਦ ਹੋਏ ਅਹਿਸਾਸ
ਕਮਰਿਆਂ 'ਚ ਬੰਦ ਹਨ
ਘਰ 'ਚ ਚਿਹਰੇ ਗਾਇਬ ਹਨ
ਕੇਵਲ ਮਖੌਟੇ ਨੱਚਦੇ ਫ਼ਿਰਦੇ

'ਹੁਸਨ ਦੀ ਤਾਬ' ਤੋਂ ਕੋਹਾਂ ਦੂਰ
ਘੁੰਡ ਕੱਢਣ ਦਾ ਅਜੀਬ ਸਲੀਕਾ
ਘਰ ਘਰ ਤੋਂ
ਪਿੰਡ ਪਿੰਡ ਤੋਂ
ਸ਼ਹਿਰ ਸ਼ਹਿਰ ਤੋਂ
ਦੇਸ਼ ਦੇਸ਼ ਤੋਂ
ਘੁੰਡ ਕੱਢਣ ਲੱਗ ਪਏ ਹਨ
ਸਮੇਂ ਦੇ ਬੱਦਲਾਂ ਵਾਂਗ
ਸਲੀਕੇ, ਅਦਾਵਾਂ ਤੇ ਚੱਜ ਆਚਾਰ
ਮਾਹੌਲ ਦੀ ਛੱਤ ਤੋਂ
ਬਨਾਵਟੀ ਖੰਭ ਲਾ
ਸੋਨ-ਪਰੀ ਵਾਂਗ ਉੱਡਦੇ
ਘਰਾਂ 'ਚ ਸੁੱਧ-ਬੁੱਧ
ਗਵਾਚੀ ਫ਼ਿਰਦੀ......
ਸ਼ਰਮ ਜਾਪਦੀ
ਸੱਤਾਂ ਪੱਤਣਾਂ ਦੀ ਤਾਰੂ
'ਅਸੀਸ' ਵਰਗਾ ਸ਼ਬਦ
ਹੁਣ ਦਿਲ ਦੇ ਵਿਹੜੇ 'ਚ
ਮੋਮਬੱਤੀਆਂ ਨਹੀਂ ਜਗਾਉਂਦਾ
ਜ਼ਿੰਦਗੀ ਦੀਆਂ ਕਾਲੀਆਂ ਰਾਤਾਂ 'ਚ
ਰੋਸ਼ਨੀਆਂ ਦੇ 'ਅਨਾਰ' ਛੱਡਦੇ
ਦੁਆ ਮੰਗਦੇ ਹੱਥ
ਪੁਰਖਿਆਂ ਦੀ ਤਲੀ 'ਤੇ
ਲਹੂ 'ਚ ਮਨਫ਼ੀ ਹੁੰਦੇ
ਪੂੰਜੀ 'ਚ ਜਮਾਂ ਹੁੰਦੇ
ਦਿਲਾਂ ਦੇ ਅਣਕਹੇ ਦਰਿਆ
ਬਰਸਾਤੀ ਨਦੀਆਂ ਵਾਂਗ
ਘੁਸਰ-ਮੁਸਰ ਕਰਕੇ ਸੁੱਕ ਗਏ
ਸਰਸਵਤੀ ਨਦੀ ਵਾਂਗ.........।

# ਕਦੇ ਤੂੰ ਕਹਿਆ ਸੀ

ਕਦੇ ਤੂੰ ਕਹਿਆ ਸੀ ਮੇਰੀ ਜਾਨ ਸਲੀਬ ਤੈਨੂੰ ਬਹੁਤ ਪਿਆਰੀ ਲੱਗਦੀ ਹੈ।
ਸੱਚ ਦਾ ਮਕਬਰਾ ਸਮਝ ਕੇ ਮੈਂ ਤੇਰੀ ਸਲੀਬ ਨੂੰ ਪਿਆਰ ਕੀਤਾ ਸੀ
ਤੂੰ ਕਹਿਆ ਸੀ ਉਦੋਂ ਵਿਕਟਰ ਹਿਉਗੋ ਦਾ ਨਾਵਲ ਪੜ੍ਹ ਕੇ ਸਮਝ ਜਾਵੇਂਗਾ
ਮੈਂ ਤਾਂ ਸਮਝ ਲਿਆ ਸੀ ਭੋਲੀਏ ਸਿਰਫ਼ ਤੇਰੇ ਖ਼ਤ ਦੀ ਅਬਾਰਤ ਤੋਂ
ਕਿ ਗਾਵੇਨ ਨੂੰ ਮੌਤ ਦੀ ਸਜ਼ਾ ਦੇ ਕੇ ਸਿਮਰਡਨ ਨੇ ਆਤਮ-ਘਾਤ ਕਿਉਂ ਕੀਤਾ
ਜੇ ਤੂੰ ਸੱਚ ਜਾਣੇ ਤਾਂ ਸਿਮਰਡਨ ਨੇ ਇਨਕਲਾਬੀ ਫ਼ਰਜ਼ ਪੂਰਾ ਕੀਤਾ ਸੀ
ਪਰ ਯਾਦ ਰੱਖ! ਮੇਰੀ ਜਾਨ!!
ਸੁਨਿਆਰੇ ਦੀ ਮੁੰਦਰੀ ਵਾਂਗ ਕਿਸੇ ਦੇ ਕਨ ਤੇ ਨਹੀਂ ਲਟਕਣਾ
ਜਾਂ ਕਿਸੇ ਸੁੰਦਰੀ ਦੇ ਮੱਥੇ ਤੇ ਲਾਲ ਬਿੰਦੀ ਬਣ ਕੇ ਨਹੀਂ ਚਿਪਕਣਾ
ਇਹ ਤੂੰ ਮੇਰੀ ਬੇ-ਸਮਝੀ ਦਾ ਤਕੀਆ ਕਲਾਮ ਸਮਝ ਲੈ
ਜਾਂ ਅਰਮਾਨਾਂ ਉੱਤੇ ਵਗਦਾ ਸਮੁੰਦਰ।
ਇਹ ਤੂੰ ਬੇਵਫ਼ਾ ਦੀ ਰੁੱਤ ਸਮਝ ਲੈ ਜਾਂ ਅੱਖਾਂ ਦੇ ਨਸ਼ੇ ਦਾ ਪ੍ਰਛਾਵਾਂ
ਮੇਰੀ ਜਾਨ ਤੂੰ ਨਹੀਂ ਜਾਣਦੀ ਇਹ ਰਵਾਇਤ ਹੈ ਜਾਂ ਜਨਮ ਦਿਨ ਦਾ ਤੋਹਫ਼ਾ
ਯਾਦ ਕਰ—
ਕਦੇ ਤੂੰ ਕਹਿਆ ਸੀ ਮੇਰੀ ਜਾਨ!
ਸਲੀਬ ਤੈਨੂੰ ਬਹੁਤ ਪਿਆਰੀ ਲੱਗਦੀ ਹੈ!!

# ਹਾਦਸਿਆਂ ਵਾਲਾ ਸ਼ਹਿਰ

ਦਹਿਲੀਜ਼ ਤੇ ਚੁੱਪ ਖੜ੍ਹੀ
ਰੂਹ ਦੀ ਪੀੜਾ
ਡੰਡੌਤ ਕਰਦੀ.....
ਖੰਡਿਤ ਪਲਾਂ ਦਾ ਹਿਸਾਬ ਮੰਗਦੀ
ਲਘੂ-ਚਿੱਤਰਾਂ ਦੀ ਪ੍ਰੀਭਾਸ਼ਾ ਕੋਲੋਂ
ਨਿੱਕੇ-ਮੋਟੇ
ਸੰਕੇਤ ਦੇਣੋਂ ਸੰਗਦੀ
ਆਤਮ ਵਿਸ਼ਵਾਸ਼ ਦੀ ਲੌਅ ਵਿਚ
ਘੁੱਪ ਹਨੇਰੀ ਰਾਤ 'ਚ
ਤਨ ਦੇ ਦੀਵੇ ਬਾਲ
ਲਿਸ਼ਕ-ਪੁਸ਼ਕ ਵਾਦੀ ਅੰਦਰ
ਮਨ ਦੇ ਜਲੌਅ ਕਰਦੇ......
ਦਰਦ ਦੀਆਂ ਪਰਤਾਂ ਨੂੰ
ਹੌਲੀ ਹੌਲੀ ਫ਼ਰੋਲਦੇ......
ਦਿਲਾਂ ਦੇ ਫ਼ਾਸਲੇ
ਕੋਮਲ ਅਹਿਸਾਸਾਂ ਦੇ ਫ਼ੀਤੇ ਨਾਲ
ਨਾਪਣ ਦਾ ਪ੍ਰਯੋਗ ਕਰਦੇ
ਸਥਿਰ
ਤੇ
ਸਮਤਲ ਹੋ......
ਆਦਰਸ਼ਾਂ ਦੀ ਨਗਰੀ 'ਚ
ਮਨਫ਼ੀ ਹੋਏ ਪਲਾਂ ਨੂੰ
ਸਮਵੇਤ ਕਰਨ ਦਾ ਯਤਨ ਕਰਦੇ.......
ਦਿਲ-ਦਿਮਾਗ ਦੀ ਸਜਣੋਵੀ
ਘੜੀਆਂ ਤੇ ਤਿੱਥਾਂ ਵਿਚਾਲੇ
ਕੱਖਾਂ-ਕਾਨ੍ਹਿਆਂ ਵਾਂਗ ਉਡਦੀ.......
ਸਾਡੀ ਪਨਪਦੀ ਭਾਵਨਾ
ਸਭਿਅਤਾ ਦੀ ਕਸੌਟੀ ਤੇ
ਸਿਦਕ ਨਾਲ ਜੀਅ ਨਾ ਸਕੀ

ਤਨ-ਮਨ ਦੇ ਦਵੰਧ 'ਚ
ਨਵ-ਚੇਤਨਾ ਦੇ ਸੂਰਜ ਸਾਹਵੇਂ
ਸਿੱਖਰ-ਦੁਪਹਿਰੇ
ਸ਼ਹਿਰ ਮੇਰੇ ਵਿੱਚ
ਮੌਤ ਦੇ ਚੁਸਤ ਵਪਾਰੀ
ਬਾਰੂਦ ਦਾ ਹਵਨ ਕਰਦੇ.......
ਧਰਮ ਦੇ ਮਸੀਹੇ ਬਣ
ਤਾਂਡਵ ਨਾਚ ਨਚਦੇ......
ਸਮੇਂ ਦੀਆਂ ਸੜਕਾਂ 'ਤੇ
ਆਸ ਦੀਆਂ ਕਿਰਨਾਂ ਦੇ ਸੰਜੋਅ ਪਾ
ਜ਼ਿਹਨ 'ਤੇ ਵਰ੍ਹਿਆਂ ਦਾ
ਤਾਬੂਤ ਚੁੱਕ
ਲਹੂ ਦੇ ਪ੍ਰਛਾਵਿਆਂ ਸੰਗ
ਕਬਰਸਤਾਨ ਵੱਲ ਤੁਰਦੇ.......
ਘੋਰ ਹਨੇਰੀ 'ਚ
ਸੱਜਰਾ ਨਸੱਬ ਦਾ ਲੋਟਾ ਫੜ
ਸੰਖੀਆਂ ਦਾ ਘੁੱਟ ਭਰਦੇ......
ਹੁਣ ਸ਼ਹਿਰ ਦੇ ਪਿੰਡੇ 'ਤੇ
ਸਮਾਧੀ ਨਹੀਂ ਲਾਉਂਦੇ
ਧੂਣੀ ਨਹੀਂ ਧਖਾਉਂਦੇ
ਮਾਸੂਮ-ਫੁੱਲਾਂ ਦੇ ਭਵਿੱਖ ਖ਼ਾਤਰ
ਆਪਣੇ ਹੀ ਘਰ ਅੰਦਰ
ਪਰਤ-ਦਰ-ਪਰਤ
ਸੁੱਕ ਰਹੇ ਹਾਂ......।
ਅਗਰਬੱਤੀ ਵਾਂਗ
ਧੁੱਖ ਰਹੇ ਹਾਂ.....।

# ਉੱਮਰ ਦੀ ਦਰਗਾਹ

ਮੇਰੇ ਆਕਾਸ਼ ਦੇ ਵਿਹੜੇ
ਰਾਤ ਭਰ ਚਾਨਣ ਨਹੀਂ ਹੋਇਆ
ਤਾਰੇ ਜਾਗ ਨਾ ਸਕੇ ਰਾਤ ਭਰ
ਇਲਜ਼ਾਮ ਬੱਦਲਾਂ ਤੇ ਧਰ ਦਿੱਤਾ।
ਗਰਜਦੇ ਬੱਦਲਾਂ ਵਿਚੋਂ
ਕੁਦਰਤ ਸੈਨਤਾਂ ਮਾਰੇ
ਵਿਹੜੇ 'ਚ ਉੱਗੇ ਫੁੱਲ ਤਾਂ
ਇੰਝ ਬਿੱਖਰ ਗਏ ਸਾਰੇ।
ਮੇਰੀ ਉਮਰ ਦੀ ਦਰਗਾਹ 'ਚ
ਮੁਸੀਬਤਾਂ ਦੇ ਹੜ੍ਹ ਚੜ੍ਹ ਆਏ
ਪਰ ਠਾਠਾਂ ਮਾਰਦੇ ਕਈ ਝੱਨਾਂ
ਦਿਲ ਦਰਿਆ 'ਚ ਵੜ੍ਹ ਆਏ।
ਕਲ੍ਹ ਰਾਤ ਸੀਨੇ 'ਚ ਉਤਰਿਆ
ਠੰਡੀ ਪੌਣ ਦਾ ਬੁਲਾ
ਕਾਲੇ ਬੱਦਲਾਂ ਹੱਥਾਂ ਅਸਤ ਹੋਇਆ
ਮੱਘਦੇ ਅਰਮਾਨਾਂ ਦਾ ਚੁੱਲ੍ਹਾ
ਵੀਰਾਨ ਬਸਤੀਆਂ 'ਚ ਕੇਵਲ
ਤੇਰਾ ਨਾਮ ਸੀ ਆਇਆ
ਅੰਬਰਾਂ 'ਚ ਫੁੱਲ ਵਰਸੇ
ਮਾਨੋ ਮੁਕਾਮ ਸੀ ਆਇਆ।
ਮੇਰੀ ਅੱਖਾਂ 'ਚ ਬੈਠੀ ਨੀਂਦ
ਕਿਹੜੀ ਚੰਦਰੀ ਨੇ ਹੈ ਤੋੜੀ
ਫੁੱਲਾਂ ਤੇ ਬੈਠੀ ਤ੍ਰੇਲ
ਮੁਰਾਦਾ ਮੰਗਦੀ ਹੈ ਹੱਥ ਜੋੜੀ।

## *ਰੋਜ਼ ਹੀ ਇਸ ਤਰ੍ਹਾਂ ਹੁੰਦਾ ਹੈ

ਰੋਜ਼ ਹੀ ਇਸ ਤਰ੍ਹਾਂ ਜਮਹੂਰੀਅਤ ਦੇ ਦੰਦਾਂ 'ਚੋਂ
ਕੁਚਲੀ ਹੋਈ ਮੂੰਗੀ ਦੀ ਦਾਲ ਛੁਪੀ ਹੋਈ ਚੀਕ ਨੂੰ ਭਾਲ ਭਾਲ
ਨਗਰ ਦੇ ਐਕਸਚੇਂਜ਼ ਘਰ ਵੱਲ
ਐਕਸਕੀਊਜ਼ ਦੇ ਸ਼ਬਦ ਨੂੰ ਸ਼ਰਮਿੰਦਾ ਕਰਕੇ ਬੋਲੀ
ਹੈਲੋ—!
ਵੰਨ, ਟੂ, ਥਰੀ
ਟੈਸਟਿੰਗ, ਟੈਸਟਿੰਗ, ਟੈਸਟਿੰਗ.......!
ਬੁਲਬੁਲੀ ਚੀਕ ਅੰਦਰ ਹੀ ਅੰਦਰ ਦੋ ਪਹੀਆ ਵਿਚਕਾਰ ਹੱਸ ਪਈ ਹੈ
ਫ਼ੇਫੜਿਆਂ ਵਿਚੋਂ ਸਿਆਸਤ ਦੀ ਹਵਾ ਕੱਢਕੇ
ਰੋਟੀ, ਕਪੜਾ ਤੇ ਮਕਾਨ ਦੀ ਗਲ ਛਿੜ ਪੈਂਦੀ ਹੈ
ਰੋਜ਼ ਦੀ ਤਰ੍ਹਾਂ ਜੰਮਿਆਂ ਬੱਚਾ ਜ਼ਾਰ ਜ਼ਾਰ ਰੋ ਰਿਹਾ ਹੈ
ਆਪਣੇ ਹੋਮਲੈਂਡ ਲਈ ਤੇ ਸੁਣ ਰਿਹਾ ਹੈ ਪੈਰਾਂ ਵਿਚ ਝਾਜਰਾਂ ਦੀ ਆਵਾਜ਼
ਮੁਸਕਾਨਾਂ ਦੀ ਬਹਾਰ 'ਚੋਂ ਬੂਹੇ ਦੇ ਵਿਚਲੇ ਕਬਜ਼ਿਆਂ ਵਿਚ
ਬੰਦ ਕਿੱਲਾਂ ਦੀ ਲਾਇਨ ਨਿਪਲ ਤੇ ਸੁਰਾਖਾਂ ਦੀ ਮਦਾਰੀ ਵੇਖ ਕੇ
ਆਵਾਜ਼ ਮੁਲਤਵੀ ਹੋ ਜਾਂਦੀ ਹੈ—!
ਰੋਜ਼ ਦੀ ਤਰ੍ਹਾਂ ਬੱਚਾ ਸੌਂ ਜਾਂਦਾ ਹੈ
ਛਿੜ ਪੈਂਦੀ ਹੈ ਗਲ ਫਿਰ ਏਅਰ-ਕੰਡੀਸ਼ਨ ਡੱਬਿਆਂ ਦੀ
ਬੇਸ਼ੁਮਾਰ ਮਹਿੰਗਾਈ ਦੀ ਆਵਾਜਾਈ ਵਿਚ
ਮੈਂ ਆ ਰਿਹਾ ਹਾਂ ਰੁੜਦਾ ਇਕ ਕੰਕਰ ਵਾਂਗ
ਡੱਬੇ 'ਚੋਂ ਤਿਲਕ ਕੇ ਪਟੜੀ ਤੇ ਜਾ ਡਿੱਗਾ
ਘੁੰਮਦੀ ਕੁਰਸੀ ਤੇ ਬੈਠਾ ਅਫ਼ਸਰ ਕਿਸੇ ਨਗਰੀ ਦਾ
ਮੇਜ਼ ਦੇ ਬੰਦ ਦਰਾਜ਼ਾਂ 'ਚੋਂ ਕੱਢ ਕੇ ਬੇਹੋਸ਼ ਚੁਟਕਲੇ
ਕੁਰਸੀ ਦੀ ਗੱਦੀ ਵਿਚ ਰੂਈ ਦੀ ਤਰ੍ਹਾਂ ਭਰ ਬੈਠਾ
ਚੁਟਕਲੇ ਜਿਨਾਂ 'ਚੋਂ ਇਕ ਫ਼ਿਕਰਾ ਕੱਚ ਦੇ ਵਸਤਰ ਪਹਿਨ ਕੇ
"ਲੱਤਾ" ਦੀ ਆਵਾਜ਼ ਨਾਲ ਤੁਰ ਰਿਹਾ ਹੈ
ਸਦੀਆਂ ਦੀ ਦਬੀ ਚੀਕ ਤੜਫ਼ ਦੀ ਜੀਭ ਦੇ ਸਜੇ ਪਾਸੇ
ਦੰਦਾਂ ਦੀ ਵਿੱਥਾ ਚੋਂ ਨਿਕਲਦੀ ਗੰਦੀ ਹਵਾ ਨਾਲ
ਮੁੜ ਫ਼ੇਫੜਿਆਂ ਦੇ ਵਿਚ ਚਲੀ ਜਾਂਦੀ ਹੈ
ਆਖ਼ਰ ! ਝੁੱਰਤਰ ਦਿਨਾਂ ਦੇ ਧਰਨੇ ਪਿਛੋਂ

ਮੇਰੇ ਰਕੀਬ ਦੇ ਗਲੇ 'ਚੋਂ ਦੱਬੀ ਚੀਕ ਦਾ ਵੈਲਕੰਮ ਕਰਨ ਲਈ
ਕੋਟ ਦੇ ਬਟਨਾਂ ਦੀ ਹੜਤਾਲ ਸ਼ੁਰੂ ਹੁੰਦੀ ਹੈ
ਬਟਨਾਂ ਦੇ ਆਦਿ ਨੰਬਰ—
ਇਕ
ਨੌਂ
ਸੱਤ
ਪੰਜ
ਜਮਾਂ ਤਫ਼ਰੀਕ ਕਰਨ ਲਈ ਜ਼ਮਹੂਰੀਅਤ ਦੇ ਵਾਸਤੇ
ਇਕ ਪ੍ਰਸ਼ਨ ਖੜਾ ਹੈ
ਬਰੈਕਟਾਂ ਦੇ ਵਿਚਕਾਰ
ਜ਼ਰਬ ਨੂੰ ਆਣ ਲਈ
ਮੈਲੇ ਕੁੜਤਿਆਂ ਵਿਚ
ਤੰਗ ਪਜਾਮਿਆਂ ਵਿਚ
ਕੋਸ਼ਿਸ਼ ਅਜੇ ਜਾਰੀ ਹੈ......!

*ਜੋ ਸਰਬ ਹਿੰਦ ਪੰਜਾਬੀ ਲੇਖਕ ਕਾਨਫਰੰਸ ਟਾਗੋਰ ਹਾਲ, ਸ੍ਰੀਨਗਰ (ਕਸ਼ਮੀਰ) ਵਿਚ 13 ਅਕਤੂਬਰ 1975 ਵਿਚ ਪੜ੍ਹੀ ਗਈ।

## ਇਸੇ ਰੁੱਤੇ

ਇਸੇ ਰੁੱਤੇ ਸੂਰਜਾ ਸੈਨਤ ਮਾਰੀ
ਲੈ ਰੁੱਤਾਂ ਦੀ ਛਹਿਬਰ
ਛੈ ਛੈ ਪੈੜਾਂ ਰੂਪ ਵਟਾਏ
ਵਿਸਾਖ ਬਣਿਆ ਰਹਿਬਰ
ਇਸੇ ਰੁੱਤੇ ਮਹਿਕਾਂ ਵੰਡਦੀ ਆਈ
ਫੁੱਲਾਂ ਦੀ ਇਕ ਮੁੰਨੀ
ਰੁੱਤਾਂ ਖੇਡੀ ਲੁਕਣ ਮੀਟੀ
ਮੂੰਹ ਤੇ ਧਰ ਕੇ ਚੁੰਨੀ
ਇਸੇ ਰੁੱਤ ਕੇਸਗੜ੍ਹ 'ਚ ਲਿਸ਼ਕੀ
ਅਨੋਖੀ ਅੰਮ੍ਰਿਤ ਧਾਰਾ
ਪੰਜ ਰੂਹਾਂ ਦੀ ਆਭਾ ਮੌਲੀ
ਖਾਲਸਾ ਭਾਈ ਚਾਰਾ
ਇਸੇ ਰੁੱਤੇ ਤਿੱਤਲੀਆਂ ਉਡੀਆਂ
ਪੰਛੀ ਚਹਿਕਣ ਜੋਗੇ ਹੋਇ
ਪ੍ਰੀਤਮ ਦੀ ਇਕ ਦੀਦ ਦੀ ਖਾਤਰ
ਤਨ ਮਨ ਨਿਰਮਲ ਹੋਇ
ਇਸੇ ਰੁੱਤੇ ਰੁੱਖਾਂ ਖਿੜਨਾ ਸਿੱਖਿਆ
ਭੌਰਿਆਂ ਲਾਈ ਉਡਾਰੀ
ਆਤਮਾ ਨਾਮ ਦੇ ਰੰਗ 'ਚ ਰੰਗੀ
ਮਹਿਕ ਗਈ ਕਿਆਰੀ
ਇਸੇ ਰੁੱਤੇ ਬਰਫ਼ਾਂ ਰੂਪ ਵਟਾਇਆ
ਬੂੰਦ ਬੂੰਦ ਬਣ ਨਾਲੇ
ਪਾਣੀ ਸੰਗੀਤਕ ਧੁੰਨ ਅਲਾਪੀ
ਭੱਜ ਗਏ ਠੰਡੇ ਪਾਲੇ......

## ਸ਼ੁੱਕਰ ਹੈ

ਸ਼ੁੱਕਰ ਹੈ ਹਵਾ ਬਾਜ਼ਾ ਵਾਂਗ ਚਲੀ ਗਈ
ਬਾਰਸ਼ ਨਾ ਵਰਦੀ—
ਸੂਰਜ ਨਾ ਡੁੱਬਦਾ
ਕਿਸੇ ਨੂੰ ਕੀ ਯਕੀਨ ਸੀ
ਕਿ ਤੀਵੀਆਂ ਪੱਤੀ ਨਾਲ ਖੁਸ਼ ਨੇ
ਨਾ ਕਿਸੇ ਨੂੰ ਸੜਕਾਂ ਤੋਂ ਸ਼ੀਸ਼ੇ ਚੱਕਣ ਦਾ ਖ਼ਿਆਲ ਸੀ
ਨਾ ਕਿਸੇ ਪੁੱਤਰ ਨੂੰ ਮਾਂ ਨੂੰ ਮਿਲਣ ਦਾ
ਇਹ ਤਾਂ ਕੇਵਲ ਖ਼ੂਨ ਦੀ ਤਮੰਨਾ ਜੇਹੀ
ਤੂਫ਼ਾਨਾਂ ਵਰਗਾ ਜੇਰਾ ਰੱਖਕੇ
ਸਰਦੀ ਗਰਮੀ ਪੀਂਦੀ ਰਹੀ
ਅਕਾਸ਼ ਤੇ ਪਤਾਲਾਂ ਵਿਚ ਜਿਨਾਂ 'ਚੋਂ ਚੁਪ ਜੇਹੀ ਰੋਜ਼ ਰੋਂਦੀ ਸੀ
ਤੇ ਮਰਨ ਵਾਲੇ ਲਈ ਸਫ਼ਾ ਇਕ ਖਾਲੀ ਸੀ
ਖਾਲੀ—ਹਵਾ ਦੇ ਕੱਸ਼ ਖਿਚ ਕੇ !

## ਕੁੜੀਆਂ, ਚਿੱੜੀਆਂ ਤੇ ਬੱਕਰੀਆਂ

ਕੁੜੀਆਂ..........
ਬਾਬਲ ਦੇ ਘਰ
ਖੇਡਦੀਆਂ, ਹਸਦੀਆਂ
ਬਚਪਨ ਦਾ ਚੋਗ ਚੁੱਗਦੀਆਂ
ਜਵਾਨੀ ਦੀ ਸਵੈਟਰ ਸੰਗ
ਵਰ੍ਹਿਆਂ ਦੇ ਦਿਨਾਂ ਨਾਲ
ਆਲ੍ਹਣਾ ਬੁਣਦੀਆਂ
ਮਧੁ ਮੱਖੀਆਂ ਵਾਂਗ
ਸੁਪਨਿਆਂ ਦੀ ਉਡਾਰੀ ਮਾਰ
ਉੱਡ ਜਾਂਦੀਆਂ........
ਚਿੱੜੀਆਂ.......
ਪਹੁ-ਫੁੱਟਦੇ ਚੂਕਦੀਆਂ
ਜਥਿਆਂ 'ਚ ਜੁੜਦੀਆਂ
ਦਾਣਾ ਦਾਣਾ ਚੁੱਗ
ਮਨ-ਇੱਛਤ ਦਿਸ਼ਾ ਵੱਲ ਮੂੰਹ ਕਰ
ਜੰਗਲ-ਬੇਲਿਆਂ ਵੱਲ ਉਡਦੀਆਂ
ਤੀਲਾ ਤੀਲਾ ਸਾਂਭ
ਭਵਿੱਖ ਲਈ ਆਲ੍ਹਣਾ ਬੁਣ
ਸ਼ਾਮਾਂ ਨੂੰ ਇਲਾਕੇ ਵੱਲ ਮੁੜਦੀਆਂ.......।
ਬੱਕਰੀਆਂ........
ਇਜੜ ਵਿਚ ਚਰਦੀਆਂ
ਘਾਹ-ਫੂਸ, ਤੀਲਾ ਤੀਲਾ ਚੁਣਦੀਆਂ
ਵਗਦੀ ਆਬਸ਼ਾਰ 'ਚ ਮੂੰਹ ਮਾਰ
ਮਾਲਕ ਦੀ ਇਕੋ ਸੀਟੀ ਨਾਲ
ਮਨ ਦਾ ਸੰਦੇਸ਼ ਜਰਦੀਆਂ
ਪੈੜ-ਦਰ-ਪੈੜ
ਧਰਤੀ ਦੀ ਹਿੱਕ ਤੇ ਛੱਡ

ਪੁਰਾਣੇ ਇੱਜੜ ਨੂੰ ਅਲਵਿਦਾ ਆਖ
ਨਵੇਂ 'ਚ ਰਲਦੀਆਂ
ਚੁਪ ਚੁਪੀਤੇ ਤੁਰ ਜਾਂਦੀਆਂ.......।
ਇਹ ਤਿੰਨੇ ਅੱਥਰੀਆਂ.........।

# ਹੁਣ ਇਥੇ

ਇਕਾਈ ਦੀ ਦਾਸਤਾਨ
ਜਿਥੇ ਅਣਖ ਦੇ ਅਰਥਾਂ ਨੂੰ ਭੰਗ ਕਰਦੀ ਏ
ਤੇ ਬਾਵਰਚੀ ਖਾਨਿਆਂ ਦਾ ਧੂੰਆਂ
ਕੈਦੀਆਂ ਲਈ ਸੁਗਾਤ ਬਣਦਾ ਹੈ
ਆਓ!
ਸਾਹਮਣੇ ਲਟਕੇ ਹੋਏ
ਮੀਨੂੰ ਵਾਲੇ ਗੱਤੇ ਨੂੰ ਪੁਛੀਏ
ਅੱਜ ਕਿਹੜੀ ਸਬਜ਼ੀ ਚੜ੍ਹੇਗੀ
ਹਵਾ ਬਹੁਤ ਠੰਢੀ ਹੈ
ਅੱਜ ਅੱਗ ਚੁੱਲ੍ਹੇ 'ਚ ਨਹੀਂ ਸੁਲਗਣੀ
ਇਸ ਹਵਾ ਨੂੰ ਹੱਥ ਨ ਲਾਓ
ਇਥੇ ਲਾਲ ਕੀੜਿਆਂ ਦੀ ਇਲਾਮਤ
ਮੁਨਸ਼ੀ ਦੀਆਂ ਖੱਚਰੀਆਂ ਮੁੱਛਾਂ ਨੂੰ
ਸਲਾਮ ਕਰਦੀ ਏ
ਇਥੇ ਤੁਸੀਂ ਪਕੜ ਨਹੀਂ ਸਕਦੇ
ਹਵਾ 'ਚ ਇਨਸਾਫ਼ ਦੇ ਸ਼ਬਦਾਂ ਨੂੰ!!

# ਸਭਿਅਤਾ ਦਾ ਲੈਂਡਸਕੇਪ

ਤਵਾਰੀਖ਼ ਦਾ ਖੰਡਤ ਵੇਰਵਾ
ਬਹੁ-ਅਰਥੀ ਅਧਾਰ-ਸ਼ਿਲਾ
ਸੋਚਾਂ ਦੀਆਂ ਸੜਕਾਂ ਤੇ ਖਿੰਡਿਆ
ਖਿੰਡੇ ਹੋਏ ਜ਼ਖੀਰੇ ਵਾਂਗ
ਵਜੂਦ ਦਾ ਰੁੱਖ ਦੁਖਸੁਖ ਸਹਿੰਦਾ
ਪਠਨ-ਪ੍ਰਕ੍ਰਿਆ 'ਚ ਗੁਜ਼ਰ ਰਿਹਾ ਹੈ।
ਮਨੋਵੇਗ ਦੀ ਮੱਘਦੀ ਲਾਟਾ
ਸਫ਼ਰਨਾਮੇ ਦੀ ਹਿੱਚਕੀ ਭਰਦੀ
ਦਰਦਾਂ ਨੂੰ ਵੰਡਦੀ!
ਦੁੱਖਾਂ ਨੂੰ ਖੰਡਦੀ!!
ਹੱਡਮਾਸ ਦੀ ਅੰਤਰੀਵ ਦਲਦਲ 'ਚ
ਪੈੜਾਂ ਦੇ ਸੰਗ ਧੱਸ ਗਈ ਹੈ।
ਕੁਰਸੁਮ ਪਾਕ ਵਿਚਾਰਾਂ ਦਾ ਮੌਲਵ੍ਹੀ
ਸਾਂਝ ਦੀ ਮਸਜਦ ਦੇ ਅੰਦਰੋਂ ਅੰਦਰ
ਬਿਸੁਮਿਲਾ ਦਾ ਢੌਂਗ ਰਚਾਉਂਦਾ
ਮੁਹੱਬਤ ਦਾ ਨਿਆਜ਼ ਹੈ ਮੰਗਦਾ
ਸਾਦਕ ਦਿਲਾਂ ਦੇ ਧੁਰ ਅੰਦਰ ਤੀਕਰ
ਦਹਿਲੀਜ਼ਾਂ ਤੇ ਬਾਂਗ ਮਾਰਕੇ
ਸੁਤ-ਉਨੀਂਦੋਂ ਧੂਹ ਪਾਦਾਂ ਸਤਿ ਦੀ!
ਪ੍ਰਗਤੀ ਦਾ ਇਕ ਕੇਂਦਰ ਬਿੰਦੂ
ਚਾਨਣ ਦੀ ਕਾਤਰ ਦਰ ਕਾਤਰ
ਮਸਤੀ ਦਾ ਗਾਂਜਾ ਪਲਾਉਂਦਾ
ਧੂੜੀ-ਕਿਣਕੇ ਅਕਲ ਦੇ ਫੜ੍ਹਕੇ
ਆਪ ਨਚਾਉਂਦਾ!
ਆਪ ਟਪਾਉਂਦਾ!!
ਮਹਾਂ ਚਿੰਤਨ ਦੀ ਗਲੇਸ਼ੀਅਰ ਅੰਦਰ
ਅਰਧ ਫ਼ਲਸਫ਼ੀ ਧਾਰਕ ਰੂਹਾਂ
ਸੁਕਰਾਤ, ਨੀਉਟਨ, ਜੀਸਿਸ ਤੇ ਲੂਥਰ
ਸੇਟਾਲਾਈਟਾਂ ਵਾਂਗ ਗਰਦਸ਼ ਕਰਦੀਆਂ

ਸੁਰਤੀ ਦੇ ਬ੍ਰਹਿਮੰਡ ਅਕਸ 'ਚ
ਸਾਡੇ ਸਿਰਾਂ ਤੇ ਲਟਕ ਗਈਆਂ ਹਨ।
ਇਹ ਲਛਮਣ ਰੇਖਾ ਧੁਰ ਦੀ ਰੇਖਾ
ਜਨੌਰਾਂ ਵਰਗੇ ਰੁੱਖਾਂ ਦੇ ਰੁੱਖ
ਅਸੱਚ ਦੀ ਬੰਜਰ ਧਰਤੀ ਅੰਦਰ
ਰੋਅ ਦੇ ਬਨੇਰੇ ਟੱਪਦੇ ਫਿਰਦੇ
ਫਾਲਤੂ ਜਿਹੇ ਆਕਾਰ ਫ਼ਲਾਈ
ਸਰਾਪੀ ਹੋਈ ਜੂਨ ਹੰਢਾਉਂਦੇ
ਜੰਗਲ ਲਹੂ ਦੀ ਲਲ੍ਹਕੀ ਭਰਦਾ
ਹਰ ਚੌਰਾਏ ਅੱਗ ਸਲਗਾਉਂਦਾ
ਪੰਜ ਤੱਤਾਂ ਨੂੰ ਆਪ ਨਚਾਉਂਦਾ
ਸਾਡੀ ਹੋਂਦ ਦੀਆਂ ਡੂੰਘੀਆਂ ਛਲ੍ਹਾਂ
ਤਿੱਖੜ ਧੁਪਾਂ ਨੂਰ ਦੀਆਂ
ਕੰਡਿਆਲੀਆਂ ਨਜ਼ਰਾਂ ਘੂਰ ਦੀਆਂ
ਉਮਰਾਂ ਦਾ ਲਿਬਾਸ ਪਹਿਨ ਕੇ
ਫਤੱਵਾ ਦੇ ਕੇ ਚੂਰਦੀਆਂ।
ਪਾਣੀ, ਲੂਣ ਤੇ ਅੱਗ ਦਾ ਭੂਤਨਾਂ
ਹਾਦਸਿਆਂ ਦੀ ਗਠੜੀ ਚੁੱਕ ਕੇ
ਧੁੱਖਦੀ ਬਸਤੀ ਤੋਂ ਨਜ਼ਰ ਬਚਾਉਂਦਾ
ਰੇਤ ਥਲਾਂ 'ਚ ਮਿੱਕ ਗਿਆ ਹੈ।
ਦੁੱਧ ਪੀਂਦੇ ਬੱਚੇ ਵਿਆਕੁਲ ਹੋ ਗਏ
ਹਨ੍ਹੇਰੇ ਦੀ ਕਾਲੀ ਸਪੇਸ ਅੰਦਰ ਹੁਣ
ਸਰਚਲਾਈਟ ਕੀ ਅਰਥ ਰੱਖੇਗੀ ?
ਹਿੰਦਸਿਆਂ ਦਾ ਵਿਗਿਆਨਕ ਕਲਕੁਲੇਟਰ
ਵਰ੍ਹਿਆਂ ਨੂੰ ਕਿੰਝ ਗੁਣਾਂ ਕਰੇਗਾ ?
ਵਰ੍ਹਿਆਂ ਨੂੰ ਕਿੰਝ ਨਫ਼ੀ ਕਰੇਗਾ ?
ਹਾਬੜੇ ਹੋਏ ਬੁਰੰਗੀ ਦਰਿੰਦੇ
ਤਰਸ ਦੇ ਨਸ਼ੱਤਰ ਭੰਨ ਕੇ ਟੁਰਦੇ
ਉੱਜ ਦੇ ਵੀਰਾਨ ਟਾਪੂਆਂ ਲਾਗੇ
ਬਾਦਬਾਨ ਬਣ ਬੇੜੀਆਂ ਲੁੱਟਦੇ
ਕਿਹੋ ਜਿਹਾ ਸਰਾਪ ਘਰਾਂ ਤੇ
ਰਾਤ ਦਿਨੇ ਹੈ ਨੱਚਦਾ ਰਹਿੰਦਾ
ਇਤਿਹਾਸ ਦਾ ਬੱਲਦਾ ਪਿੰਡਾਂ ਕੀਕਰ

ਸਮਿਆਂ ਹੁਣ ਤੂੰ ਸਜਲ ਕਰੇਂਗਾ ?
ਤਵਾਰੀਖ਼ ਦਾ ਖੰਡਤ ਵੇਰਵਾ
ਬਹੁ-ਅਰਥੀ ਅਧਾਰਸ਼ਿਲਾ
ਸੋਚਾਂ ਦੀਆਂ ਸੜਕਾਂ ਤੇ ਖਿੰਡਿਆਂ
ਖਿੰਡੇ ਹੋਏ ਜ਼ਖੀਰੇ ਵਾਂਗ।

## ਗੀਤ

ਚੰਦਨ ਵਾਂਗੂੰ ਖੁਸ਼ਬੋਅ ਵੰਡਦੀ
ਵੰਡਦੀ ਜਾਵਾਂ ਹਰ ਇਕ ਚੌਂਕ
ਰੱਬ ਤੋਂ ਖੈਰ ਮਾਈਏ ਦੀ ਮੰਗਦੀ
ਹੋ ਜਾਵਾਂ ਪ੍ਰਲੋਕ।
ਮਨਸੂਰ ਵਿਚਾਰਾਂ ਰੱਬ ਦਾ ਬੰਦਾ
ਪੱਥਰਾਂ ਦਾ ਸ਼ਹਿਰ ਕਿੰਝ ਤਾਰੂੰ
ਤੂੰ ਤਾਂ ਆਜਾ ਪੱਥਰ ਦਿਲਾ
ਕੀਆਂ ਫੁੱਲ ਤੈਨੂੰ ਮਾਰਾਂ।
ਕਿੱਕਰ ਰੁੱਖ ਦੇ ਸਿਰ ਤੇ ਲੋਕੋ
ਕਬੂਤਰ ਕਿੰਝ ਉਡਾਵਾਂ
ਦਿਲ ਜ਼ਖਮੀ ਕਰ ਪ੍ਰਦੇਸਾਂ ਟੁਰਿਆ
ਕੀਆਂ ਮੈਂ ਵੈਰ ਕਮਾਵਾਂ ?
ਸੰਘਣੇ ਜੰਗਲਾਂ ਕਸੀਆਂ ਲੰਘੀਆਂ
ਹਾਰ ਨਾ ਸਕਣ ਛਾਵਾਂ
ਇਸ਼ਕ ਦਾ ਕਿਲਮਾਂ ਮਾਈਏ ਪੜਿਆ
ਉਸ ਤੋਂ ਜਿੰਦ ਘੁਮਾਵਾਂ।
ਰੁੱਤਾਂ ਤੁਰੀਆਂ ਵਾਂਗੂੰ ਸਖੀਆਂ
ਬਿਖੜੇ ਪੈਂਡੇ ਲੰਘ ਸ਼ਹਿਰ
ਤੂੰ ਕਦ ਮੁੜਸੇਂ ਮੇਰੀਏ ਜਿੰਦੇ
ਸਿਰ ਜਿਹਦੇ ਸਿੱਖਰ-ਦੁਪਹਿਰ।
ਟੰਗਰ ਦੀ ਵਿੰਗ-ਤੜੰਗੀਏ ਸੜਕੇ
ਤੂੰ ਕਿਆਂ ਹੋਈ ਉਦਾਸੀ
ਘੜੇ ਇਸ਼ਕ ਤੂੰ ਰੱਜ ਰੱਜ ਪੀਤੇ
ਰਹੀ ਮੇਰੀ ਜਿੰਦ ਪਿਆਸੀ।
ਇਕ ਭੈੜਾ ਸੂਰਜ ਸਿਰ ਤੇ ਭੱਖਦਾ
ਦੂਜਾ ਭੰਨ੍ਹਿਆਂ ਪੱਖਡੰਡੀ ਲੱਤਾਂ
ਖੇਤੀਖਾੜੀ ਚਰਖੇ ਚਾਣਾਂ
ਜਾਂ ਜਿੰਦ ਆਪਣੀ ਕੱਤਾ।
ਪ੍ਰਦੇਸੀ ਲੋਕ ਕਿਸੇ ਦੇ ਨ ਹੋਏ

ਅੱਖੀਆਂ ਕੇ ਕਰਸੇਂ ਮਿਲਾ ਕੇ
ਦੁੱਖਾਂ ਦਾ ਵਸਤਰ ਜਿੰਦ ਨੂੰ ਲਾ ਕੇ
ਕਰਸੇਂ ਕੇ ਰੋਗ ਜਗਾ ਕੇ।
ਝੰਨਾਂ ਦੇ ਕੰਢੇ ਲਿਸ਼ਕਾਂ ਮਾਰਨ
ਰੇਤੂ ਦੀਆਂ ਕੰਨ ਵਾਲੀਆਂ
ਮਾਈਏ ਮੇਰਾ ਦਾ ਅੰਗ ਅੰਗ ਚਿੱਟਾ
ਜਿਉਂ ਬਰਫੂ ਦੀਆਂ ਨਾਲੀਆਂ
ਇਸ਼ਕ ਦਾ ਰੰਗ ਜ਼ਾਤ ਅਨੋਖੀ
ਗਮਾਂ ਦੀ ਏ ਖੁਲੀ ਕਿਤਾਬ
ਮੁੜ ਮੁੜ ਤੇਰੀ ਯਾਦ ਡੰਗਦੀ
ਦਿਲ ਮੇਰੇ ਦਾ ਉੱਕਾਬ।
ਤੇਰੇ ਵਿਛੋੜੇ ਡਾਡਾ ਕਟਿਆ
ਵਾਂਗੂੰ ਲੀਤਾਂ ਲੀਰਾਂ
ਕੁੱਝ ਦੁੱਪ ਆਂਡ ਗੁਵਾਂਢਾਂ ਦਿੱਤਾ
ਹੋ ਗਈ ਵਾਂਗ ਫਕੀਰਾਂ।
ਅੱਲਾ ਦੀ ਸਹੁੰ ਈ ਛੁਟੀਆਂ ਆ ਜਾ
ਬਰਫ਼ਾਂ ਪੈ ਗਈਆਂ ਦੇਸ
ਹਿਜਰਾਂ ਦਾ ਲਾਬੂੰ ਦਿਲ ਨੂੰ ਲਾ ਕੇ
ਚਲਾ ਗਿਉਂ ਪ੍ਰਦੇਸ।

## ਤੂੰ ਬਹੁਤ ਯਾਦ ਆਂਵਦੀ ਏਂ

ਸਿਆਲ ਦੇ ਗੁਜ਼ਰਨ ਤੋਂ ਬਾਅਦ ਵੇਖ ਆ ਗਈ ਹੈ ਬਹਾਰ
ਪਹੇਲਾਂ ਪਾਂਵਦੀ ਮੋਰਨੀ ਖੇਤਾਂ 'ਚੋਂ ਤੁਰੀ
ਖੇਤਾਂ ਦੀਆਂ ਹੱਦਾਂ ਅੰਤਰ-ਰਾਸ਼ਟਰੀ ਹੋ ਗਈਆਂ ਨੇ
ਇਕ ਪਾਸੇ ਗੁਟਰਗੂੰ ਗੁਟਰਗੂੰ ਕਰਦੇ ਕਬੂਤਰਾਂ ਦਾ ਜੋੜਾ
ਤੇ ਦੂਜੇ ਪਾਸੇ ਟਰੈਂ ਟਰੈਂ ਕਰਦਾ ਲਾਲ ਬੁਲ੍ਹਾਂ ਰੰਗਾਂ ਤੋਤਾ
ਜਦੋਂ ਵਤਨਾਂ ਨੂੰ ਜਾਣ ਦਾ ਕੋਈ ਗੀਤ ਗਾਉਂਦਾ
ਤਾਂ ਤੂੰ ਬਹੁਤ ਯਾਦ ਆਂਵਦੀ ਏਂ।
ਯਾਦ ਤਾਂ ਗੁਲਾਬ ਦੀਆਂ ਪੱਤੀਆਂ ਨੂੰ ਚੁੰਮਦਿਆਂ ਵੀ ਆਈ ਸੇਂ
ਜਦੋਂ ਸਿਦਕ ਤੇ ਸੰਗ੍ਰਾਮ ਦਾ ਪ੍ਰਣ ਕੀਤਾ ਸੀ
ਪਰਾਲੀ ਤੇ ਸਰਕੜੇ ਤੇ ਬਹਿ ਕਵਿਤਾ ਨੂੰ ਜਨਮ ਦੇਣ ਲਗਿਆਂ
ਜੋ ਸੱਚ ਦੀ ਨਿੱਪਲ ਲਗਾ ਹੱਕ ਦਾ ਦੁੱਧ ਲੋਚਦੀ ਸੀ ਪੀਣਾ
ਪਰ ਸਮੇਂ ਦੀ ਬਦਮਾਸ਼ ਹਵਾ ਕਦੇ ਵੀ ਸਾਡੇ ਨਾ ਰਹੀ ਅੰਗ ਸੰਗ
ਅਜੇ ਤਾਂ ਕਲ ਹੀ ਸਾਡੇ ਮੂਹਰੇ ਕੂਕੀ ਹੈ ਇਕ ਹੋਰ ਕੋਇਲ
ਤੇ ਫਲਸਤੀਨੀ ਮੁਟਿਆਰ ਦੇ ਮੱਥੇ ਤੇ ਅੱਜ ਇਕ ਚੰਨ ਲੂਸਿਆ ਗਿਆ
ਕਿਉਂਕਿ ਉਹ ਆਪਣੀ ਮਾਤ ਭੂਮੀ ਨੂੰ ਪਿਆਰ ਕਰਦੀ ਹੈ
ਤੇ ਪਿਆਰ ਆਖਰ ਘੁਲ ਰਿਹਾ ਸੂਹਾ ਰੰਗ ਹੈ
ਇਸ ਰੰਗ ਤੋਂ ਸਿਵਾ ਕੁਝ ਨਹੀਂ
ਇਸੇ ਲਈ ਤਾਂ ਤੂੰ ਬਹੁਤ ਯਾਦ ਆਂਵਦੀ ਏਂ।
ਯਾਦ ਤਾਂ ਤੂੰ ਉਦੋਂ ਵੀ ਆਈ ਸੈਂ
ਜਦੋਂ ਕਿਸੇ ਸ਼ਾਇਰ ਨੂੰ ਅੱਗ ਵਰਗਾ ਇਸ਼ਕ ਹੋਇਆ ਸੀ
ਕਾਲਿਪਸੋ ਸਦਾ ਲਈ ਪੁਸ਼ਕਿਨ ਤੋਂ ਹੋ ਗਈ ਸੀ ਜੁਦਾ
ਸੰਘਰਸ਼-ਮਈ ਜ਼ਿੰਦਗੀ ਦਾ ਇਤਿਹਾਸ ਲਿਖ ਕੇ
ਤੇ ਗਿਰਜੇ ਘਰ ਵਿਚ ਔਰਤ ਦੀ ਖੋਪੜੀ ਰੁਸ਼ਨਾਵਣ ਲੱਗ ਪਈ ਸੀ
ਤੇ ਦੂਜੇ ਪਾਸੇ ਬੱਤਕ ਪਿੰਡ ਵਿਚ ਜੂਝਦੀਆਂ ਔਰਤਾਂ ਦੇ ਸਿਦਕ ਦੀ ਗੱਲ
ਅੱਖਾਂ ਵਿਚ ਗਈ ਸੀ ਖੁੱਭ
ਜੋ ਸ਼ਬਨਮ ਵਾਂਗ ਉਗੇ ਹੰਝੂਆਂ ਦੀ ਨਦੀ ਵਾਂਗ-ਫੁਟ ਪਈ
ਤੇ ਤੂੰ ਉਦੋਂ ਬਹੁਤ ਯਾਦ ਆਈ ਹੇਂ
ਸੱਚ ਪੁਛੀਏ!!
ਯਾਦ ਤਾਂ ਤੂੰ ਅਜ ਵੀ ਆਈ ਹੇਂ ਬਹੁਤ

ਜਦੋਂ ਮੈਂ ਪਤਝੜ ਨੂੰ ਪੈਰਾਂ ਨਾਲ ਖੇਡਦਾ
ਤੇ ਉਸ ਕੋਲੋਂ ਪ੍ਰਸ਼ਨ ਦਰ ਪ੍ਰਸ਼ਨ ਦੀ ਗੁਫ਼ਤਗੂ ਕਰਦਾ
ਸਜਰੀ ਕਿਰਨਾਂ ਦੀ ਸੁਰਖ ਦਘਦੀ ਅੱਗ ਦਾ ਅਹਿਸਾਸ ਪੀ ਕੇ
ਹੱਥਾਂ ਵਿਚੋਂ ਇਕ ਮਰਾਠੀ ਨਾਵਲ ਧਰ ਲੈਂਦਾ ਹਾਂ
ਨਾਵਲ ਜਿਸ ਵਿਚ ਹੀਰ, ਸੱਸੀ, ਲੈਲਾ ਤੇ ਸ਼ੀਰੀ ਦਫ਼ਨ ਕੀਤੀਆਂ ਗਈਆਂ ਨੇ
ਸਿਰਫ਼—ਮਾਸਟਰ ਗਲਾਡ ਤੇ ਉਹਦੀ ਪਿਆਰੀ ਧੀ ਜੈਨੀ
ਤੇ ਕਾਲ ਕੋਠੜੀ ਵਿਚ ਬੰਦ ਲੋਕਾਂ ਦਾ ਕਵੀ
ਉਹਨਾਂ ਨੂੰ ਕੜਕਦੀਆਂ ਬਿਜਲੀਆਂ ਵੱਲ ਝਾਕਣ ਦਾ ਕੋਈ ਦ੍ਰਿਸ਼ ਦੱਸ ਰਿਹਾ ਹੈ।
ਤਾਂ ਫ਼ਿਰ ਤੂੰ ਹੀ ਦੱਸ
ਤੂੰ ਮੈਨੂੰ ਕਿਵੇਂ ਯਾਦ ਨਾ ਆਂਵਦੀ
ਸਿਆਲ ਦੇ ਗੁਜ਼ਰਨ ਤੋਂ ਬਾਅਦ ਜਦ ਆ ਗਈ ਹੈ ਬਹਾਰ।

# ਫ਼ਜ਼ਰ ਦਾ ਵੇਲਾ

ਚੁਪ ਚੁਪੀਤੇ ਰਾਤ ਦਾ ਭੇਤੀ
ਦਰ ਤੇ ਆਣ ਖਲੋਇਆ
ਸੁਤੀ ਨਾਰ ਦੀ ਨੀਂਦ ਜਗਾ ਕੇ
ਹੌਕੇ ਭਰ ਭਰ ਰੋਇਆ।
ਪ੍ਰਕਾਸ਼-ਰੇਖਾ ਦੀ ਤਾਬ ਦੇ ਸਾਹਵੇਂ
ਦੀਵੇ ਥਰ ਥਰ ਰੁੱਲੇ
ਨਦੀਆਂ, ਪੌਣਾਂ ਤੇ ਤੋਹਮਤ ਲਾਈ
ਰਾਜ਼ ਪੁਰਾਣੇ ਖੁੱਲੇ
ਮਹਿਕ ਵਿਹੂਣੀ ਰਾਤਾਂ ਕੋਲੋਂ
ਪੁਛਣਾ ਕੀ ਸਿਰਨਾਵਾਂ ?
ਮਾਹੀ ਦੀ ਕੋਸ ਨਿਸ਼ਾਨੀ
ਸੱਚ ਨੂੰ ਹੀ ਪੂਨਾਵਾਂ।
ਸੁਲੱਖਣੀ ਘੜ੍ਹੀ ਦੀ ਦੀਦ ਇਲਾਹੀ
ਘਰ ਘਰ ਜਾ ਕੇ ਡੌਲੇ
ਇਸ ਬਸਤੀ ਦੇ ਰੁੱਖ ਸਿਰਾਪੇ
ਪੱਤਿਆਂ ਰਾਜ਼ ਇਹ ਖੋਲੇ।
ਜਲ ਨੇ ਭਾਫ਼ 'ਚ ਰੂਪ ਵਟਾਇਆ
ਮੌਸਮ ਮਾਰ ਕੇ ਧਾਵਾਂ ਰੋਏ
ਸਮਿਆਂ ਆਣ ਮਰਸੀਏ ਅਲਾਪੇ
ਅੱਥਰੀ ਜੂਹਾਂ ਮੋਏ।
ਅੰਬਰਾਂ ਤੋਂ ਜਦ ਕਾਸਦ ਆਏ
ਰੁੱਕਾ ਲੈ ਕੇ ਮੇਰਾ
ਅੱਖਾਂ ਨੀਝ ਨਾਲ ਤੱਕਣ ਲਗੀਆਂ
ਅਸਲੋਂ ਸੀ ਉਹ ਤੇਰਾ।
ਕਿਹੜੀ ਬਸਤੀ, ਕਿਹੜੀ ਥਕਾਨ
ਰੇਜ਼ਾ ਰੇਜ਼ਾ ਹੋਕੇ ਜੀਣਾ
ਲਾਲੋ ਦੀ ਪਾਕਿ ਰੋਟੀ ਕਾਫ਼ੀ
ਘੁੱਟ ਘੁੱਟ ਪਾਣੀ ਪੀਣਾ।

## ਭੁਚਾਲ

ਬੱਚਿਆਂ ਆਖਿਆ
ਪਾਪਾ
ਡਾਇਨੋਸੋਰ ਮਰ ਗਏ ਹਨ
ਪਲ ਭਰ ਲਈ
ਸੱਚ ਇਹ ਜਰ ਲਿਆ
ਡਾਇਨੋਸੋਰ ਜਦ ਆਇਆ
ਧਰਤੀ ਕੰਬੀ ਬੱਚੇ ਚੀਕੇ
ਬਸਤੀਆਂ ਲਿਤਾੜਦਾ, ਉਜਾੜਦਾ
ਨਿਗਲ ਗਿਆ
ਜੀਅ ਜੰਤ ਸਾਰੀ.......

# ਵਿਗਿਆਨ

ਕਰਤਾਰ ਦੀ ਗੋਦ 'ਚ
ਨਵੇਂ ਨੇਮ ਭਾਲ ਕੇ
ਬੋਲਦਾ ਅਚੰਬੇ ਬੋਲ
ਸਿਰਜਣਾ ਦੀ ਵਾਦੀ ਅੰਦਰ
ਵਿਸਮਾਦ ਦੀ ਖੋਜ ਕਰ
ਖੋਲਦਾ ਹੈ ਨਵੇਂ ਪੋਲ
ਸੁਤੀਆਂ ਸੁਰਤਾਂ ਨੂੰ
ਚਕਾਚੌਂਧ ਦਾ ਛਲਾਵਾ ਦੇ
ਵਜਾਉਂਦਾ ਹੈ 'ਕਲਾ' ਢੋਲ
ਅੱਖਰਾਂ ਦਾ ਸਚੋ ਸੱਚ
ਅੱਖਾਂ ਜਦੋਂ ਮਾਰਦਾ
ਕੂਕਦੀਆਂ ਸੁਰਤਾਂ ਨੂੰ
ਸਿਦਕ ਜੰਗ ਨਿਹਾਰਦਾ
ਭਾਵਨਾ ਦੀ ਭੀੜ 'ਚ
ਸੰਸੇ ਦੀ ਗਲੀ ਅੰਦਰ
ਬੁਧੀ ਦੇ ਖੰਭ ਲਾ
ਬੋਲਦਾ ਬਿਬੇਕ ਬੋਲ
ਕਰਤਾਰ ਦੀ ਗੋਦ 'ਚ
ਨਵੇਂ ਨੇਮ ਭਾਲ ਕੇ
ਬੋਲਦਾ ਅਚੰਭੇ ਬੋਲ

## ਰਾਹਤ ਸਮੱਗਰੀ

ਸੜਕਾਂ ਵੱਲ ਉਡੀਕਦੀਆਂ
ਅੱਖਾਂ ਥੱਕ ਗਈਆਂ ਸਨ
ਰਾਹਤਕਾਰੀ ਜਦ ਪੁੱਜੇ
ਅੱਖਾਂ ਸੌਂ ਗਈਆਂ ਸਨ

## ਦਰਵਾਜ਼ੇ

ਦਰਵਾਜ਼ੇ.........
ਸਦੀਆਂ ਤੋਂ ਬੰਦ ਪਏ
ਅੱਖਰਾਂ ਦੇ ਤਾਲੇ ਨਾਲ
ਤੇ
ਖਿਆਲਾਂ ਦੀਆਂ ਚਾਬੀਆਂ
ਅਹਿਸਾਸ ਦੀ ਫ਼ਿਜ਼ਾਅ 'ਚ
ਘੁੱਗੀ ਵਾਂਗ ਗੁੱਟਕਦੀਆਂ
ਨੇਮ-ਪਲੇਟਾਂ ਤੇ.......
ਸੜਕਾਂ ਤੇ ਹਾਦਸੇ
ਚੁੱਗਣ ਨਿਕਲਦੇ ਵਿਸ਼ਵਾਸ
ਰਹੁ-ਰੀਤਾਂ ਤੇ ਰਿਵਾਜ
ਸ਼ਬਦ ਦੇ ਪੰਛੀਆਂ ਵਾਂਗ
ਮਾਰਦੇ ਉਡਾਰੀ.......
ਘਰ ਹਨ........
ਪਰ ਦਹਿਲੀਜ਼ਾਂ ਤੋਂ ਰਹਿਤ
ਖਾਂਦੇ ਪੀਂਦੇ ਰਿਸ਼ਤੇ
ਅਹਿਸਾਸਾਂ ਦਾ ਠੂਠਾ ਚੁੱਕ
ਖਾਲੀ ਹੱਥੀਂ ਮੁੜਦੇ.......
ਹੰਭੀ ਹੋਈ ਸਹਿਨਸ਼ੀਲਤਾ
ਮਨ 'ਚ ਵਿਰਲਾਪ ਕਰਦੀ
ਕੱਚ ਦੀਆਂ ਚੂੜੀਆਂ ਦੀ
ਕਿਰਚ ਕਿਰਚ ਚੁਣਦੇ ਦਰਵਾਜ਼ੇ.......
ਸਦੀਆਂ ਤੋਂ ਬੰਦ ਪਏ.......
ਇਕ ਮੁਸਕਣੀ
ਰੋਜ਼ ਸੁਪਨਿਆਂ ਦੀ ਬਾਰੀ 'ਚ
ਗਲਵਕੜੀ ਪਾ ਮਿਲਦੀ
ਤਨ ਦੇ ਵੇਹੜੇ 'ਚ
ਮਹਿਕ ਦੇ ਗੁਲਾਬਾਂ ਸੰਗ
ਬੇ-ਭਰੋਸਗੀ ਦੇ ਕਿੱਕਰ-ਫੁੱਲ

ਰੂਹ ਦੀ ਹਯਾਤੀ 'ਚ ਟੰਗਦੀ
ਕੰਢਾ ਕੰਢਾ ਚੁਣਦੀ......
ਦਰਵਾਜ਼ੇ........
ਕੈਦੀਆਂ ਵਾਂਗ ਫੜ੍ਹਦੇ
ਸਿਰਾਂ ਦੇ ਪ੍ਰਛਾਵੇਂ
ਤੇ ਫ਼ਿਕਰਾਂ ਦੇ ਬੋਝ
ਵਕਤ ਦੀ ਮੁੱਠੀ 'ਚ
ਸੁੱਕੇ ਕਾਨਿਆਂ ਵਾਂਗ
ਹਉਮੈਂ ਦੀ ਅੱਗ 'ਚ ਸੜਦੇ.......
ਦਰਵਾਜ਼ੇ.........
ਪਿਆਰ, ਭਰੋਸੇ ਤੇ ਵਿਸ਼ਵਾਸ਼ ਨੂੰ
ਸੰਨ੍ਹ ਲਾਉਣ ਦੀ ਮੁਖ਼ਬਰੀ ਕਰਦੇ
ਪੋਲੀਥੀਨ ਦੇ ਲਿਫ਼ਾਫ਼ੇ 'ਚ ਬੰਦ ਕਰ
ਹੌਲੀ ਹੌਲੀ
ਡਸਟਬਿਨ ਵਿਚ ਸੁਟਦੇ
ਜਾਗ ਨਾ ਉੱਠਣ ਜੋ
ਘਰਾਂ 'ਚ ਸੁੱਤੇ ਹੋਏ ਅਰਮਾਨ
ਤੇ
ਜੀਵਦੇਂ ਜਾਗਦੇ ਵਿਸ਼ਵਾਸ਼
ਸੜਕਾਂ ਵੱਲ ਨਾ ਹੋ ਤੁਰਨ.......
ਦਰਵਾਜ਼ੇ........
ਹੁਣ ਸ਼ਹਿਰ ਦੇ ਪੈਰ ਸਾਂਭਦੇ ਹਨ
ਪੈੜਾਂ ਨਹੀਂ........
ਵਿਰਾਸਤ 'ਚ ਜਮਾਂ ਪੂੰਜੀ ਸਾਂਭਦੇ ਹਨ
ਵਿਰਸਾ ਨਹੀਂ........
ਭਾਵਨਾਵਾਂ ਆਉਣ ਵੀ ਮਿਲਣ
ਤਾਂ ਅਹਿਸਾਸ ਨਹੀਂ ਮਿਲਦੇ........

# ਤੇਰੀ ਕੁਦਰਤ

ਤੇਰੀ ਕੁਦਰਤ
ਜ਼ਿੰਦਗੀ ਦੇ ਪੰਜ ਚੱਕਰਾਂ 'ਚ ਫਸੀ
ਗ੍ਰਹਿਆਂ ਦੇ ਸੂਰਜ ਦੁਆਲੇ ਚੱਕਰ
ਜਨਮ, ਬਚਪਨ, ਜਵਾਨੀ, ਬੁਢਾਪਾ
ਮੌਤ ਤੱਕ ਚੱਕਰ ਹੀ ਚੱਕਰ
ਇਕ ਲੈਅ ਕਾਦਰ ਜੋੜਦੀ ਤੁਰਦੀ
ਇਕ ਤਾਲ ਕਾਦਰ ਮੋੜਦੀ ਤੁਰਦੀ
ਧ੍ਰੂ ਪਾਂਦੇ
ਕਾਦਰ ਦੇ ਚੱਕਰ ਹੀ ਚੱਕਰ
ਅਨਹਦ ਨਾਦ 'ਚ ਲੀਨ ਹੋਏ.......

## ਰੂਹ ਦਾ ਸੰਤਾਪ

ਸਾਡਾ ਵਜੂਦ.......
ਸੜਿਆਂਦ ਮਾਰਦਾ
ਅਤੀਤ ਦੇ ਪ੍ਰਛਾਵਿਆਂ ਹੇਠ
ਭਾਵਕ ਜਿਹੇ ਰਿਸ਼ਤੇ
ਜ਼ਰਬ ਹੁੰਦੇ
ਅਨੇਕ ਕਲਾਵਾਂ ਸੰਗ......
ਇੱਕ ਸਫ਼ਾ ਖੁਲਦਾ
ਪੁਨਰ ਜਨਮ ਦਾ
ਭੋਗਦੇ ਸਾਕ-ਸੰਬੰਧੀ
ਮ੍ਰਿਗ ਤ੍ਰਿਸ਼ਨਾਂ ਦਾ ਸੰਤਾਪ......
ਇੱਕ ਖੇਡ ਸੀ
ਉਮਰਾਂ ਦੀ ਸਫ਼ਾਬੰਦੀ ਅੰਦਰ
ਨੱਚਦੀਆਂ ਰਹੀਆਂ
ਤਨ ਦੀਆਂ ਪੁਤਲੀਆਂ
ਮਦਾਰੀ ਦੀ ਡੋਰ ਤੇ......

# ਪਾਰਦਰਸ਼ਕ-ਦੂਰ ਦ੍ਰਿਸ਼ਟੀ

ਬ੍ਰਹਿਮੰਡ ਦੀ ਕਿਤਾਬ 'ਚ
ਸੱਚ ਦੀਆਂ ਲੱਭਤਾਂ
ਰੂਹਾਨੀ ਵਰਕਿਆਂ ਵਾਂਗ
ਪਰਤ-ਦਰ-ਪਰਤ
ਖੁੱਲ੍ਹਦੀਆਂ......
ਪਾਰਦਰਸ਼ੀ ਹੋ ਮੌਲਦੀਆਂ
ਇੱਕ ਚਾਨਣ ਦੀ ਕਾਤਰ
ਸੂਖਮ ਨੀਝ ਵਾਂਗ
ਖ਼ਲਾਅ 'ਚ ਉਡਦੀ
ਹੁਕਮ ਤੇ ਹਰਕਤ ਵਿਚ ਬੱਝੀ
'ਅਮਲ' ਦਾ ਐਲਾਨ ਕਰਦੀ ਹੈ
ਭੈਅ ਵਿਚ ਖਿੱਚੀ ਜਾ ਰਹੀ ਏ
ਧਰਤ, ਸੂਰਜ ਤੇ ਚੰਦਰਮਾ......
ਵਿਸਮਾਦ ਦੀ ਸਮਾਧੀ 'ਚ ਲੀਨ
ਲੱਖਾਂ ਗਲੈਕਸੀਜ਼
ਜਾਂ
ਨੇਬੂਲਾਇ
ਕਰੋੜਾਂ ਸੂਰਜ
ਸਿਤਾਰੇ
ਤੇ ਧਰਤੀਆਂ
ਅਖੁੱਟ ਸਦੀਵੀਂ ਸ਼ਕਤੀ
ਤੇ ਚੇਤੰਨ ਸ਼ਕਤੀਆਂ
ਅਮਲ ਤੇ ਸਿਧਾਂਤ ਨਾਲ ਮੌਲਦੇ
ਪਰ
'ਕਰਤੇ ਕੈ ਕਰਣੈ, ਨਾਹੀ ਸੁਮਾਰੁ'
ਇਹ ਸ਼ਕਤੀ
ਨਾ ਜਮਾਂ ਹੁੰਦੀ
ਨਾ ਮਨਫ਼ੀ ਹੁੰਦੀ
ਇਕ ਅਸਲਾ ਹੈ

ਨਾਸ਼ ਰਹਿਤ
ਥਾਪ ਉਥਾਪ
ਤੇ ਜੋੜ-ਤੋੜ ਦੇ ਅਮਲ ਨਾਲ
ਹਰ ਸ਼ੈ
ਜਨਮਦੀ ਤੇ ਮਰਦੀ
ਕਾਇਨਾਤ ਦੇ ਕਣ ਕਣ ਅੰਦਰ
ਜੀਵ ਜੰਤੂ.......
ਕੀੜੇ ਕਿਰਮ........
ਤੇ ਫੁੱਲ ਪੱਤੇ........
ਟੁੱਟਦੇ
ਤੇ ਜੁੜਦੇ
ਇੱਕ ਰਗੜ ਹੈ.......
ਇਕ ਟਕਰਾਓ ਹੈ.......
ਗ੍ਰਹਿਆਂ ਦੀ ਭਾਸ਼ਾ ਬੋਲਦੀ
ਅਣਗਿਣਤ ਸ਼ਕਤੀਆਂ
ਉਦੈ ਹੁੰਦੀਆਂ
ਵਿਗਿਆਨ ਦੇ ਪਾਂਧੀ
ਜੁਗਾਂ ਜੁਗਾਂਤਰਾਂ ਤੋਂ
ਇਬਾਰਤ ਲੱਭਦੇ ਲੱਭਦੇ
ਥੱਕ ਗਏ.......!

# ਪੁਨਰ ਉਸਾਰੀ

ਉਮਰਾਂ ਦੀ ਕਮਾਈ ਝਾੜਦੇ
ਘਰਾਂ ਦੇ ਮੱਲਬੇ 'ਚੋਂ
ਜਦੋਂ ਕੁਝ ਜੀਅ ਉੱਠੇ
ਟੀਨ ਦੀਆਂ
ਤਿੰਨ ਚਾਦਰਾਂ ਜੋੜ
ਧਰਤੀ ਦੀ ਹਿੱਕ ਤੇ
ਬੇਘਰਿਆਂ ਨੇ
ਇੱਕ ਘਰ ਉਸਾਰ ਦਿੱਤਾ

# ਵਿਸਾਖੀ

ਰੁੱਤਾਂ ਆਵਣ ਰੁੱਤਾਂ ਜਾਂਵਣ
ਵਰ੍ਹਿਆਂ ਜੀਵੇ ਤੇਰਾ ਕਬੀਲਾ
ਸੂਰਜ ਆ ਕੇ ਸ਼ਗਨ ਮਨਾਵੇ
ਫ਼ਲਦਾ ਰਵੇਂ ਛੈਲ ਛਬੀਲਾ
ਪੰਜ ਸਖੀਆਂ ਰਲਮਿਲ ਖੋਲ੍ਹਣ
ਵਿਸਾਖੀ ਵਾਲਾ ਪੀਲਾ ਬੂਹਾ
ਪੰਛੀਆਂ ਆ ਕੇ ਗੀਤ ਅਲਾਪੇ
ਅੰਮ੍ਰਿਤਧਾਰਾ ਸੂਹਾ
ਪੀਂਘ ਸਤਰੰਗੀ ਕਿਰਣਾਂ ਝੂਟਣ
ਹਵ੍ਹਾ ਦਾ ਡਮਰੂ ਵੱਜਦਾ ਜਾਵੇ
ਬਬੀਹੇ ਕੋਲੋਂ ਰਹਿਣ ਨ ਹੋਇਆ
ਟਹਿਣੀ ਤੋਂ ਹੇਕ ਲਾਵੇ
ਧੀਰਜ ਦੀ ਫੁੱਲਵਾੜੀ ਵਿਚੋਂ
ਮਹਿਕਦੀ ਫੁੱਲਾਂ ਦੀ ਖੁਸ਼ਬੋ
ਪੰਪੋੜ ਉੱਤੇ ਤ੍ਰੇਲਾਂ ਕਿਕਲੀ ਪਾਈ
ਵੇਖ ਮਸਤਾਨੀ ਲੋਅ
ਅਸਮਾਨਾਂ 'ਚ ਡਾਰਾਂ ਉੱਡੀਆਂ
ਛਲ, ਰੂਪ ਨੂੰ ਦੇਵੇ ਬੁਲਾਵੇ
ਰੂਹਾਨੀ ਰਮਜ਼ਾਂ ਦਾ ਪੱਲਾ ਫੜ੍ਹਕੇ
ਕੋਇਲ ਅੰਬ ਸੁਹਾਵੇ
ਬਸੰਤ-ਵਿਸਾਖ ਜੁਗ ਜੁਗ ਜੀਵੋ
ਵਣ ਤ੍ਰਿਣ ਰੂਪ ਮਹਿਕੇ
ਸ਼ੋਭਾ ਪੱਖੀ ਫੇਰੀ ਜਾਵੇ
ਜੇਠ-ਹਾੜ ਦੋਵੇਂ ਸਹਿਕੇ
ਹੱਸਦੀ ਟੱਪਦੀ ਆਈ ਵਿਸਾਖੀ
ਕੇਸਗੜ੍ਹ ਦੀ ਮਹਿਮਾ ਗਾਵੇ
ਚਾਰ ਵਰਣਾਂ ਨੂੰ ਇਕੋ ਕੀਤਾ

ਅੰਮ੍ਰਿਤ-ਬੂੰਦਾਂ ਪਾਵੇ
ਛੇ ਰੁੱਤਾਂ ਦੀ ਢਾਣੀ ਵਿਚੋਂ
ਇਕੋ ਵਿਸਾਖੀ ਹੂਰ
ਰੰਗ-ਬਰੰਗੇ ਕਪੜੇ ਪਾਵੇ
ਮਾਉਲੇ ਰੂਹਾਨੀ ਨੂਰ

## ਅੱਠ ਅਕਤੂਬਰ ਦੀ ਸਵੇਰ

ਇਹ ਕੇਹੀ ਚੰਦਰੀ 'ਵਾ ਵੱਗੀ
ਇਹ ਕੇਹੀ ਕਿਆਮਤ ਆਈ
ਪਿੰਡ ਹੋਏ ਪੱਥਰਾਂ ਦੇ ਢੇਰ
ਆਲ੍ਹਣਿਆਂ 'ਚ ਬੋਟ ਮੋਏ
ਮਲਬੇ 'ਚੋਂ ਅਵਾਜ਼ਾਂ ਉੱਠੀਆਂ
ਕਾਲੇ ਨਾਗ ਨੇ ਦਬੋਚ ਲਈਆਂ
ਨੰਨੇ ਨੰਨੇ ਹੱਥਾਂ ਨੇ
ਆਖ਼ਰੀ ਅਲਵਿਦਾ ਆਖੀ......

# ਸਹਿਜ ਅਵਸਥਾ

ਵਿਸਮਾਦ ਨਾਦ ਦੀ ਗੂੰਜ
ਰਬਾਬ ਨੇ ਗੁਜੰਰੀ
ਟੁੱਟੀਆਂ ਸੁਰਤਾਂ ਖੰਡ ਖੰਡ ਹੋ
ਚੌਥੇ ਪਦ ਦੇ ਪਦਮ ਵੱਲ ਮੁੜੀਆਂ
ਰੂਹਾਨੀ ਰਮਜ਼ਾਂ ਦੇ ਅੰਗ ਸੰਗ
ਵਿੱਛੜੀਆਂ ਰੂਹਾਂ ਜੁੜੀਆਂ
ਇਲਾਹੀ ਨੂਰ ਦੇ ਪੈਂਡੇ
ਅਨਹਦ ਨਾਦ ਦੀਆਂ ਧੁੰਨਾਂ 'ਚ
ਪੜਾਅ-ਦਰ-ਪੜਾਅ
ਤੁਰਦੇ ਰਹੇ.......
ਰਜੋ, ਤਮੋ, ਸਤੋ
ਰੂਪਾਂਵਲੀ ਲੱਛਮੀ ਸੰਗ
ਤਿੰਨ ਜਾਦੂਗਰਨੀਆਂ
ਰੂਪ ਵਟਾਉਂਦੀਆਂ......
ਇਲਾਹੀ ਨੂਰ ਦੀਆਂ ਪੈੜਾਂ ਨੂੰ
ਭੁਲਾ ਨਾ ਸਕੀਆਂ......
ਤੱਤੀ ਤਵੀ ਤੇ ਬੈਠਾ
ਸਿਦਕ ਦਾ ਸਿੰਘਾਤਾ
ਸੱਚ ਦਾ ਸੂਰਜ ਫੜ੍ਹ
ਮੁਸਕਰਾਉਂਦਾ ਰਿਹਾ
ਹਨੇਰੇ ਨੂੰ
ਰੁਸ਼ਨਾਉਂਦਾ ਰਿਹਾ

# ਕਾਗਜ਼

ਮੋਮ ਦੀਆਂ ਪੱਤੀਆਂ
ਅਤੀਤ 'ਚ
ਬੰਨ੍ਹ ਧਾਗੇ ਗਿਆਨ ਦੇ
ਛੇਕ ਕਰ
ਥੱਕੀਆਂ, ਥੱਕੀਆਂ......
ਚਮੜੇ ਦੀਆਂ ਦਹੀਆਂ
ਦੋਵੇਂ ਸਿਰਿਉਂ
ਭੱਖੀਆਂ, ਭੱਖੀਆਂ......
ਮਾਈਲੂਨ ਦੀਆਂ ਮੂਰਤਾਂ
ਭਵਿੱਖ ਦੀਆਂ ਸੂਰਤਾਂ
ਰੇਸ਼ਮ 'ਤੇ ਨੱਚੀਆਂ......
ਲੱਕੜੀ 'ਤੇ ਨੱਚੀਆਂ......
ਪਾਣੀ 'ਚ ਬੋਰੇ ਭਿੱਜ ਭਿੱਜ
ਪਾਣੀ 'ਚ ਕਪੜੇ ਭਿੱਜ ਭਿੱਜ
'ਪਲਧ' ਬਣ ਅਕੀਆਂ......
ਕਣਕ, ਜੌਂ ਤੇ ਜਵੀ
ਕਲਮਾਂ ਦਾ ਭਾਰ ਚੁੱਕ
ਥੱਕੀਆਂ, ਥੱਕੀਆਂ......
ਦੇਸ਼ਾਂ ਤੇ ਕੌਮਾਂ ਦੀ ਦਾਸਤਾਨ
ਜੀਵਤ ਰੱਖ
ਧਰਤੀ ਦੀ ਛਾਤੀ ਤੇ
ਹੱਸੀਆਂ, ਹੱਸੀਆਂ......
ਟੱਪੀਆਂ, ਟੱਪੀਆਂ......

# ਕਾਤਲ

(ਚਿੱਠੀ ਸਿੰਘ ਪੁਰਾ ਦੇ ਨਾਂ)

ਸ਼ਾਮ ਨੂੰ
ਦਗੜ ਦਗੜ ਕਰਦੇ
ਸ਼ਨਾਖਤੀ ਪ੍ਰੇਡ ਲਈ
ਕੁਝ ਵਰਦੀ ਧਾਰੀ
ਬੂਟ ਆਏ......
ਏ.ਕੇ. 47 ਦਨਦਨਾਉਂਦੇ
ਕੁੱਝ
ਜਮਦੂਤ ਆਏ......
ਖੁਸ਼ਬੋ
ਵੰਡਦੇ ਵੰਡਦੇ ਰੰਗਦਾਰ
ਕੁਝ ਫੁੱਲਾਂ ਨੂੰ ਮਸਲ ਕੇ
ਹੋਲੀ ਦੇ ਰੰਗਾਂ 'ਚ
ਦਗੜ ਦਗੜ ਕਰਦੇ
ਵਿਜਈ ਅੰਦਾਜ਼ ਵਿੱਚ ਬੋਲਦੇ
ਜੈ ਰਾਮ........
ਜੈ ਰਾਮ........

# ਸ਼ਾਲੀਮਾਰ ਬਾਗ

ਸ਼ਾਲੀਮਾਰ ਤੇਰੇ ਅਜਬ ਨਜ਼ਾਰੇ
ਮਨ ਨੂੰ ਲੱਗਦੇ ਪਿਆਰੇ
ਪੈੜਾਂ ਦੀ ਇੱਕ ਤੰਦ ਫੜ੍ਹਕੇ
ਮਹਿਕਣ ਲੱਗੇ ਨਿਆਰੇ
ਰੰਗ-ਬਰੰਗੇ ਫੁੱਲਾਂ ਤੇ ਬੈਠੀ
ਤਿੱਤਲੀ-ਹੁਸਨਾਂ ਦੀ ਸ਼ੈਦਾਈ
ਝਰਨਿਆਂ ਆਕੇ ਦਸਤਕ ਦਿੱਤੀ
ਹਵ੍ਹਾ ਹੋਈ ਤਹਿ ਹਾਈ
ਇਸ਼ਕ ਦੇ ਸੰਤਰੀ ਚਿਨਾਰ ਬਣ
ਪਲ ਪਲ ਨਜ਼ਰ ਟਿਕਾਈ
ਪਾਣੀ ਦੀ ਇੱਕ ਬੂੰਦ ਪੀਕੇ
ਖੁਸ਼ਬੋ ਹੋਈ ਸ਼ੈਦਾਈ
ਨੂਰ ਜਹਾਂ ਦੇ ਨੂਰ ਨੇ ਚੁੰਮਿਆ
ਕਾਦਰ ਦਾ ਇਕ ਜਲਵ੍ਹਾ
ਇਤਿਹਾਸ ਦੀ ਇੱਕ ਕਾਤਰ ਬੋਲੀ
ਵੇਖ ਜਲਾਲੀ 'ਨਲਵਾ'
ਚਾਨਣ ਦੀ ਮਘਦੀ ਤਲੀ ਤੇ
ਕਾਦਰ ਕਸ਼ਮੀਰ ਟਿਕਾਈ
ਬੁਰਕਾ ਪਾ ਕੇ ਰਾਣੀ ਹੁਸਨ ਨੂੰ
ਧਰਤੀ ਤੇ ਚੁੱਕ ਲਿਆਈ

# ਸਫ਼ਰ

ਸਵੇਰ ਹੁੰਦੇ ਹੀ........
ਕਿਰਤ ਦੇ ਪੰਛੀ
ਹੱਥਾਂ ਦੇ ਅੰਬਰ 'ਚ
ਉਡਦੇ ਰਹਿੰਦੇ........
ਸ਼ਾਮ ਢੱਲਦੇ ਹੀ.......
ਥਕਾਨ ਦੇ ਮਾਸੂਮ ਬੋਟ
ਪੈਰਾਂ ਦੇ ਆਲ੍ਹਣੇ 'ਚ
ਆਰਾਮ ਕਰਦੇ......

# ਸਫ਼ਰ ਤੇ ਚਾਨਣ

ਬਲਵਾਨ ਅੱਖਰਾਂ ਜਦ ਫੜ੍ਹੀ
ਸਿਦਕ ਦੀ ਤੱਸਬੀ
ਦਾਣਾ ਦਾਣਾ ਭਵਿੱਖ ਲਈ
ਬੀਜ ਕੇ ਵਿਸ਼ਵਾਸ ਦਾ
ਕਾਦਰ ਦੀ ਧੁੰਨ 'ਚ
ਸੰਗੀਤ ਇਲਾਹੀ ਉਦੈ ਹੋਇਆ
ਪੁਰਖਿਆਂ ਦੀ ਨੇਕ ਦੁਆ
ਹਨੇਰੇ 'ਚ ਧਰਦੀ ਦੀਵਾ
ਜ਼ਿੰਦਗੀ ਜਗਮਗਾਉਂਦੀ
ਕਿਰਤ ਦੇ ਦੀਵਿਆਂ ਸੰਗ
ਦੋ ਦੋ ਹੱਥ
ਖੈਰਾਤ ਵੰਡਦੀ
'ਸਰਬੱਤ ਦੇ ਭਲੇ' ਦੀ
ਸਫ਼ਰ 'ਚ
ਝੱਖੜ ਹੈ......
ਮੀਂਹ ਹੈ......
ਧੁੰਦ ਹੈ......
ਗੁਬਾਰ ਹੈ.......
ਬਦਲਾਂ 'ਚ ਸੂਰਜ ਨਿਕਲਿਆ
ਚਾਨਣ ਹੀ ਚਾਨਣ ਹੋ ਗਿਆ......

# ਉਮਰ ਦੀਆਂ ਪਰਤਾਂ

ਸਮੇਂ ਦਾ ਇੱਕ ਪੰਧ ਮੁਕਾ
ਤੇਰੀ ਦੀਦ ਦੀ ਖਾਤਰ
ਪਹਾੜਾਂ ਤੇ ਸਮਾਧੀ ਲਾ
ਅਹਿਸਾਸਾਂ ਦੀ ਧੂਣੀ ਧੁਖਾ
ਪਰ੍ਹਾਂ ਤੇ ਕਰਦੇ ਰਹੇ
ਖਿਆਲ ਸਾਡੇ ਪਰਵਾਜ਼
ਪਰ ਕੁੱਝ ਫ਼ਿਕਰ ਸਨ
ਜੋ ਰਾਹਾਂ ਦੀ
ਕਰਦੇ ਰਹੇ ਪਰਕਰਮਾ
ਖਿੰਡ ਗਏ ਹਵਾਵ੍ਹਾਂ ਸੰਗ
ਹਵ੍ਹਾਵਾਂ 'ਚ ਆ ਰੱਲੀ
ਸੇਕ ਤੱਤੀਆਂ ਲੂਹਾਂ ਦਾ
ਜਾਗ ਪਏ ਆਲ੍ਹਣਿਆਂ ਦੇ ਬੋਟ
ਜ਼ਿਬਾ ਹੋਈਆਂ ਰੇਖਾਵਾਂ
ਬੋਟਾਂ ਨੇ ਹੱਥਾਂ 'ਚ ਪਨਾਹ ਲਈ
ਉਮਰ ਦੀਆਂ ਪਰਤਾਂ ਹੇਠ......
ਉਮਰ ਦੀਆਂ ਪਰਤਾਂ ਹੇਠ......

# ਮੁਜ਼ੱਫਰਾਬਾਦ ਦਾ ਸਕੂਲ

ਹਵ੍ਹਾ ਦੀ ਕਾਨੀ ਫੜ੍ਹ
ਸਮੇਂ ਦੀ ਹਿੱਕੜੀ ਤੇ
ਬੱਚਿਓ!
ਮੈਂ ਲਿਖਾਂਗਾ
ਤੁਹਾਡੇ ਸਕੂਲ ਦਾ ਨਾਂ
ਤੁਹਾਡੇ ਰਹਿਣ ਦੀ ਥਾਂ
ਬੇਹਾਲ ਪਏ ਬਸਤੇ
ਟੁੱਟੀਆਂ ਕੁਰਸੀਆਂ ਤੇ ਡੈਸਕ
ਕਾਪੀਆਂ ਤੇ ਕਿਤਾਬਾਂ
ਪਿੰਨਸਲਾਂ ਤੇ ਬਲੈਕ ਬੋਰਡ
ਅਰਥਾਂ ਦੇ ਪਸੀਨੇ ਨਾਲ
ਗੂੜ੍ਹੀ ਨੀਂਦ ਸੌਂ ਗਏ ਹਨ
ਬੱਚਿਓ!
ਮਲਬੇ ਦੀ ਚਾਦਰ ਹੇਠੋਂ
ਜਦੋਂ ਤੁਸੀਂ ਜਾਗੋ ਗੇ
ਮੈਂ ਲਿਖਾਂਗਾ
ਤੁਹਾਡੇ ਸਕੂਲ ਦਾ ਨਾਂ
ਤੁਹਾਡੇ ਸਕੂਲ ਦਾ ਨਾਂ

# ਬਾਬਾ ਨਾਨਕ

ਕਿਹੜੀ ਕਲਮ ਨਾਲ
ਬਾਬਾ
ਤੇਰੇ ਸ਼ਬਦਾਂ ਨੂੰ ਲਿੱਖਾਂ
ਕਲਮ ਦੀ ਜੀਭ
ਅਜੇ ਪੈਂਤੀ ਨਹੀਂ ਸਿੱਖੀ
ਕਿਹੜੇ ਦਰ ਤੇ
ਹੁਣ ਮਸ਼ਕ ਕਰਨ ਜਾਵਾਂ
ਰਹਿਮਤ ਦੀ ਇਕ ਬੁਰਕੀ
ਦਰ ਤੇਰੇ ਕਿੰਝ ਪਾਵਾਂ......
ਦਰ ਦਰ ਤੇ
ਉਡੀਕਦੇ ਨੇ
ਸੱਜਣ ਠਗਾਂ ਦੇ ਸਾਥੀ
ਕਿਹੜੇ ਚੁਰਾਏ 'ਚ
ਕੌਡੇ ਰਾਕਸ਼ਾਂ ਤੋਂ
ਜਾਨ ਬਚਾਵਾਂ......
ਤੇਰੇ ਇਕ ਸ਼ਬਦ ਨੂੰ ਭਾਲਣ ਲਈ
ਉਮਰਾਂ ਦੇ ਪੰਧ ਮੁਕਾ ਛੱਡੇ
ਸਿਦਕ ਦੀਆਂ ਵਾਦੀਆਂ 'ਚ
ਸੰਗ੍ਰਾਮ ਮੁਕਾ ਛੱਡੇ
ਰੋਟੀ 'ਚੋਂ ਸਿੰਮ ਰਿਹਾ
ਅੱਜ ਵੀ ਬਾਬਾ
ਲਹੂ ਤੇ ਦੁੱਧ
ਸਦੀਆਂ ਬੀਤਣ ਤੋਂ ਬਾਅਦ
ਅੱਜ ਵੇਖ
ਰਹੇ ਹਾਂ ਖੁਦ
ਉਦਾਸੀਆਂ ਦਾ ਉਦਾਲਾ
ਤੇਰੇ ਕਦਮਾਂ ਨੂੰ
ਚੁੰਮ ਚੁੰਮ ਰੱਖਦਾ
ਲੋਕਾਈ ਸਰਸ਼ਾਰ ਹੋਈ

ਮਾਨੋ ਤੇਰੇ ਤੋਂ
ਕੁਰਬਾਨ ਹੋਈ
ਨਿਸ਼ਾਨੀ 'ਕੌਸ' ਦੀ
'ਮੱਕੇ' ਸਾਂਭ ਲਈ.....
ਬਗਦਾਦ ਵੀ ਦਸਤਕ ਦਿੱਤੀ
ਤੇਰੀ ਅਜ਼ਮਤ ਦੇ ਸਾਹਵੇਂ
ਤੇਰੇ ਸ਼ਬਦਾਂ ਦੀ ਗਰਜ ਸਾਹਵੇਂ
ਬਾਬਰ ਬੇਜਾਨ ਹੋਇਆ
ਸਮੇਂ ਨੇ ਸਮਾਧੀ ਲਾਈ
ਤੇਰੀ ਇਕ ਦੀਦ ਦੀ ਖਾਤਰ
ਤੇਰੀ ਘਾਲ ਕਮਾਈ
ਸਾਥੋਂ ਸਾਂਭ ਨਹੀਂ ਹੋਈ
ਸਾਨੂੰ
ਮਾਫ਼ ਕਰਨਾ ਬਾਬਾ
ਸਾਨੂੰ ਮਾਫ਼ ਕਰਨਾ......

## ਟਿਊਯਲੱਪ

ਟਿਊਯਲੱਪ ਬੜੇ ਪਿਆਰੇ
ਟਿਊਯਲੱਪ ਬੜੇ ਪਿਆਰੇ
ਬੜੇ ਸੋਹਣੇ...........
ਬੜੇ ਮਨਮੋਹਣੇ..........
ਰੰਗ ਬਰੰਗੇ
ਲਗਦੇ ਪਿਆਰੇ
ਅਸਮਾਨੀ ਤਾਰੇ
ਲਗਦੇ ਨਿਆਰੇ
ਟਿਊਯਲੱਪ ਬੜੇ ਪਿਆਰੇ
ਟਿਊਯਲੱਪ ਬੜੇ ਪਿਆਰੇ

# ਖ਼ੌਫ਼

ਖ਼ੁਦਾ ਖ਼ੈਰ ਕਰੇ........
ਅਛੋਪਲੇ ਅਸੁਰੱਖਿਆ ਦਾ ਡਰ
ਸਾਡੇ ਦਰਾਂ 'ਤੇ
ਅਚਨਚੇਤ ਦਸਤਕ ਦੇਂਦਾ......
ਅਸੀਂ ਸਹਿਮ ਦੀ ਭਾਸ਼ਾ ਨੂੰ
ਬਰੂਹਾਂ ਤੀਕ
ਅੱਖਰਾਂ ਦੀ ਸੀਮਾਂ 'ਤੇ
ਭਾਲਦੇ ਪੈੜਾਂ ਦੇ ਨਿਸ਼ਾਨ........
ਕਹਿਰਾਂ ਦੀ ਬਿਜਲੀ
ਚੁਪਚਪੀਤੇ ਡਿੱਗੀ
ਦਿਲਾਂ ਦੀਆਂ ਤ੍ਰੇੜੀਆਂ ਕੰਧਾਂ
ਅਸੁਰੱਖਿਅਤ ਹੋ ਗਈਆਂ.......
ਮਨ ਦਾ ਹੁਲਾਸ
ਅਮੁੱਕ ਹੋ ਗਿਆ.......
ਚਿਹਰਿਆਂ 'ਤੇ ਬੈਠੀ
ਮੁਸਕਾਨੀ ਤਿੱਤਲੀ
ਅੱਖਾਂ 'ਚ ਇਵੇਂ ਹਿੱਲਦੀ
ਜਿਵੇਂ ਸੁਪਨਿਆਂ ਦੀ ਫ਼ਸਲ
..... ...... .......
ਜਨਮ ਭੂਮੀ ਦੇ ਚਿਹਰੇ ਤੇ
ਝੁਰੜੀਆਂ ਦੇ ਬੇਅੰਤ ਨਕਸ਼
ਸਮਾਂ ਉਲੀਕ ਰਿਹਾ........
ਪੜਾਅ-ਦਰ-ਪੜਾਅ

## ਸਵੀ ਜਦੋਂ ਘਰ ਹੁੰਦੀ ਹੈ
(ਬੇਟੀ ਸਵੈਜੋਤ ਦੇ ਨਾਮ)

ਸਵੀ ਜਦੋਂ ਘਰ ਹੁੰਦੀ ਹੈ.......।
ਸਵੇਰੇ ਉਠਦੇ ਸਾਰ
ਹੱਥ ਮੂੰਹ ਧੋਂਦੀ
ਪਾਠ ਕਰਦੀ, ਨਾਸ਼ਤਾ ਕਰਦੀ
ਫਿਰ ਜੁਟ ਜਾਂਦੀ
ਕਿਤਾਬੀ ਸਹੇਲੀਆਂ ਸੰਗ
ਸਹੇਲੀਆਂ ਸੰਗ ਇਂਵ ਚਿੱਪਟਦੀ
ਜਿਵੇਂ ਲੱਕੜ ਸੰਗ ਫ਼ੇਵੀ ਕੋਲ
ਕਿਤਾਬਾਂ ਤੇ ਕਾਪੀਆਂ ਨੂੰ
ਪੈਨਾਂ ਤੇ ਰੰਗਾਂ ਨੂੰ
ਲੱਕੜ ਦੀ ਸੰਦੂਕੜੀ 'ਚੋਂ
ਝਾੜ ਝਾੜ ਕੱਢਦੀ ਹੈ
ਸਲੀਕੇ ਨਾਲ ਸਜਾਉਂਦੀ
ਮਨ-ਮੁਗਧ ਹੋ ਜਾਂਦੀ
ਸਵੀ ਜਦੋਂ ਘਰ ਹੁੰਦੀ ਹੈ......।
ਪਿੰਨਸਲ, ਕਾਗਜ਼ ਚੁੱਕ
ਚਿੱਤਰ ਉਲੀਕਣ ਬਹਿ ਜਾਂਦੀ
ਜ਼ਿੰਦਗੀ ਦੇ ਰੰਗਾਂ ਵਾਂਗ
ਰੰਗਬਰੰਗੇ ਚਿੱਤਰ
ਖ਼ੂਬਸੂਰਤ ਚਿੱਤਰ
ਅਖ਼ਬਾਰਾਂ ਵਿੱਚ ਛਪਦੇ
ਅਖ਼ਬਾਰਾਂ 'ਚੋਂ ਕਟਿੰਗ ਕਰ
ਆਪਣੀ ਫ਼ਾਇਲ 'ਚ ਸਾਂਭਦੀ
ਸਵੀ ਜਦੋਂ ਘਰ ਹੁੰਦੀ ਹੈ......।
ਬਿਜਲੀ ਆਈ ਕੀ ਆਈ
ਟੀ.ਵੀ. ਮੂਹਰੇ ਬਹਿ
ਰੀਮੋਟ ਦਬਾਉਂਦੀ ਹੈ
ਗੀਤ, ਡਰਾਮੇ ਤੇ ਕਾਰਟੂਨ ਲਾ

ਮਨ-ਭਾਉਂਦੀ
ਸਮੇਂ ਦੀ ਇਨ੍ਹੀ ਪਾਬੰਦ
ਅਚਾਨਕ ਟੀ.ਵੀ. ਦਾ ਸਵਿੱਚ ਬੰਦ ਕਰ
'ਸੋਦਰ' ਦਾ ਪਾਠ ਕਰੇਗੀ
ਫਿਰ ਖੜ੍ਹ ਅਰਦਾਸ ਕਰੇ ਗੀ
ਫਿਰ ਰੀਮੋਟ ਹੱਥ ਫੜੇਗੀ
ਸਵੀ ਜਦੋਂ ਘਰ ਹੁੰਦੀ ਹੈ......।
ਧੋਤੇ ਹੋਏ ਕੱਪੜਿਆਂ ਨੂੰ
ਪ੍ਰੈਸ ਕਰਦੀ, ਤਹਿ ਕਰਦੀ
ਥੱਕਦੀ ਨਹੀਂ, ਅੱਕਦੀ ਨਹੀਂ
ਤੈਹ-ਦਰ-ਤੈਹ
ਕੱਪੜੇ ਅਲਮਾਰੀ 'ਚ ਰੱਖ
ਮਾਂ ਦੇ ਕੰਮਾਂ 'ਚ ਹੱਥ ਵਟਾਉਂਦੀ
ਪਿਆਰੀ ਲੱਗਦੀ ਹੈ
ਨਿਆਰੀ ਲੱਗਦੀ ਹੈ
ਸਵੀ ਜਦੋਂ ਘਰ ਹੁੰਦੀ ਹੈ......।
ਕੈਂਚੀ, ਕਾਗਜ਼ ਤੇ ਰੰਗ ਫ਼ੜ੍ਹ
ਨਿੱਕੇ ਜਿਹੇ ਡੱਬੇ 'ਤੇ
ਮਨ ਭਾਉਂਦੇ ਰੰਗਾਂ ਨਾਲ
ਚਮਕੀਲੇ ਕਾਗਜ਼ਾਂ ਨਾਲ
ਡਸਟਬਿੰਨ ਬਣਾਉਂਦੀ
ਰੋਜ਼ ਸ਼ਾਮ ਨੂੰ
ਕਾਗਜ਼ ਕੱਟ ਕੱਟ
ਨੱਕੋਂ ਨੱਕ ਭਰ ਦੇਂਦੀ ਹੈ
ਫਿਰ ਉਸ ਨੂੰ ਦਿਲ ਕਰਦਾ
ਪਿਆਰਾ ਜਿਹਾ 'ਇਕੁਵੇਰਿਅਮ' ਬਣਾਉਂਦੀ ਹੈ
ਕਾਗਜ਼ ਦੀਆਂ ਰੰਗੀਨ ਮੱਛੀਆਂ
ਸਲੀਕੇ ਨਾਲ ਲਟਕਾ
ਹਵ੍ਹਾ ਦੇ ਬੁੱਲੇ ਨਾਲ ਹਿੱਲਦੀਆਂ
ਤਾਂ 'ਨਿੱਕਾ ਤਰਨ' ਝੂੰਮਣ ਲੱਗਦਾ ਹੈ
ਸਵੀ ਜਦੋਂ ਘਰ ਹੁੰਦੀ ਹੈ......।
ਕਮਰੇ 'ਚ ਪਏ ਚਿੱਤਰ ਤੇ ਕਲੰਡਰਾਂ ਨੂੰ
ਕੰਧਾਂ ਤੇ ਟਿਕਾਉਂਦੀ ਹੈ

ਫਿਰ ਸੂਈ-ਧਾਗੇ, ਕੈਂਚੀ ਫੜ
ਖਬਰੇ ਕੀ ਕੀ
ਗੁੱਡੀਆਂ ਪਟੋਲੇ ਬਣਾਉਂਦੀ ਹੈ
ਮਾਂ ਦੀਆਂ ਝਿੜਕਾਂ ਨੂੰ
ਸੰਗੀਤਕ ਧੁਨਾਂ ਵਾਂਗ
ਚੁਪ ਚੁਪੀਤੇ ਜਰਦੀ ਹੈ
ਸਵੀ ਜਦੋਂ ਘਰ ਹੁੰਦੀ ਹੈ......।
ਮਾਨੋ ਨੂਰੀ ਜੋਤ ਜਿਹੀ
ਘਰ 'ਚ ਮੱਘਦੀ ਹੈ......
ਬਾਹਰ ਹੋਵੇ ਤਾਂ ਜਾਪਦਾ
ਸੁੰਨ ਪਸਰੀ ਹੈ......
ਸਵੀ ਜਦੋਂ ਘਰ ਹੁੰਦੀ ਹੈ......।
ਸਵੀ ਜਦੋਂ ਘਰ ਹੁੰਦੀ ਹੈ......।

## ਪਿੰਡ

ਇਕ ਖਾਮੋਸ਼ ਅਹਿਸਾਸ
ਮੇਰੇ ਅੰਗ ਸੰਗ
ਪ੍ਰਛਾਵੇਂ ਵਾਂਗ
ਪ੍ਰਛਾਵਾਂ ਬਣਦਾ
ਕਣ ਕਣ ਅੰਦਰ
ਗੁਜ਼ਰੇ ਪਲਾਂ ਨੂੰ
ਸਤਿਕਾਰਦਾ
ਨਿਹਾਰਦਾ
ਅਲੋਪ ਹੋ ਗਿਆ
ਅਤੀਤ ਦੀਆਂ ਪਰਤਾਂ ਹੇਠ.......

# ਵਾਦ

ਖ਼ੂਬਸੂਰਤ ਨਗੀਨਾ
ਇੱਕ ਪਰਾਈ ਹੁਸੀਨਾ
ਇਸ਼ਕ ਦਾ ਵਪਾਰ ਕਰਦੀ
ਬੁਲਾਂ ਤੇ ਹੀ ਨਹੀਂ
ਛਾਤੀਆਂ ਤੇ ਮਾਣ ਕਰਦੀ
ਖੜ੍ਹੀ ਖੜ੍ਹੀ
ਸੂਰਤੀ ਦੇ ਵਿਹੜੇ
ਭੁਲ ਭੁਲੇਖੇ ਆ ਵੜ੍ਹੀ......
ਉਸ ਦੀਆਂ ਛਾਤੀਆਂ 'ਚ
ਦੁੱਧ ਨਹੀਂ ਛਲਕਦਾ
ਅੰਗਾਂ 'ਚ ਧਰ ਕੰਬਣੀਆਂ
ਉਸਲੇਟੇ ਨਹੀਂ ਲੈਂਦੀਆਂ
ਸੰਤੁਸ਼ਟੀ ਤੋਂ ਆਕੀ
ਇਹ ਹੁਸੀਨਾ
ਅੱਧ-ਨੰਗੀ
ਸੀਤਲ ਠੰਢੀ
ਮੇਰੀ ਸੁਰਤੀ ਦੇ ਵਿਹੜੇ
ਕੀ ਕਰਨ ਆਈ......?

# ਖਿੱਲਨ ਮਰਗ

ਸੌਗਾਤਾਂ ਵਾਲੀ ਠੰਡੀ ਛਾਂ
ਐਲਾ ਪੱਥਰੀ
ਬੂਟੀ ਪੱਥਰੀ
ਹੱਥ ਜੋੜ ਅਰਜ਼ੋਈ ਕਰਦੀ
ਬਣ ਕੇ ਇਹਦੀ ਮਾਂ
ਗੰਗੋਤਰੀ ਦੀ ਛਾਤੀ 'ਚ
ਮੁਸਾਫ਼ਰ ਇਹਦਾ ਦੁੱਧ ਚੁੰਘਦੇ
ਮਾਰ ਪੰਘੂੜੇ 'ਚ ਹੁਲਾਰੇ
ਲੈਂਦੇ ਇਹਦਾ ਨਾਂ
ਜੰਗਲ ਜੰਗਲ
ਬੇਲੇ ਬੇਲੇ
ਰੂਹ ਦੇ ਫੁੱਲ ਹਨ ਖਿੜਦੇ
ਬਰਫ਼ਾਂ ਦੀ ਚਾਦਰ ਤਾਣ
ਕੁਦਰਤ ਪੁੱਛਦੀ ਨਾਂ
ਸੌਗਾਤਾਂ ਵਾਲੀ ਠੰਡੀ ਛਾਂ
ਸੌਗਾਤਾਂ ਵਾਲੀ ਠੰਡੀ ਛਾਂ

# ਨਿਸ਼ਾਤ ਬਾਗ

ਨਿਸ਼ਾਤ ਤੇਰਾ ਨਸ਼ਾ ਇਲਾਹੀ
ਝੂੰਮ ਝੂੰਮ ਝਰਨੇ ਵਹਿੰਦੇ
ਦਿਲ ਸਾਡਾ ਅਲਬੇਲਾ ਨਚਿਆ
ਰੱਬ ਦੀ ਬਰਕਤ ਕਹਿੰਦੇ
ਡੱਲ ਤੇਰੇ ਕਦਮਾਂ ਨੂੰ ਚੁੰਮਦੀ
ਅਜਬ ਨਜ਼ਾਰਾ ਮਾਰੇ
ਫੁੱਲ-ਪੱਤੀਆਂ ਲੁੱਕਣ ਮੀਟੀ ਖੇਡਣ
ਹਵ੍ਹਾ ਦੀ ਪੀਂਘ 'ਚ ਸਾਰੇ
ਨੂਰ ਜਹਾਂ ਦਾ ਨੂਰੀ ਮੁੱਖੜਾ
ਨਜ਼ਰੀ ਮੈਨੂੰ ਆਵੇ
ਕੁਦਰਤ 'ਚ ਤਨ ਮਨ ਵਸਿਆ
ਰੂਪ ਭਰੇ ਕਲਾਵੇ
ਹਰੀ ਪਰਬਤ ਦੀ ਟੀਸੀ ਉੱਚੀ
ਤੈਨੂੰ ਸੈਨਤਾਂ ਮਾਰੇ
ਛੇਵੀਂ ਪਾਤਸ਼ਾਹੀ ਦੇ ਗੁੰਬਦ ਦੂਰੋਂ
ਅਨਹੱਦ ਨਾਦ ਉਚਾਰੇ
ਹਜ਼ਰਤ ਬਲ ਦੀ ਦਰਗਾਹ ਪਿਆਰੀ
ਦੁੱਧ ਗੁੰਬਦੀ ਜਾਈ
ਹੁਸਨ ਇਸ਼ਕ ਦੀ ਛਹਿਬਰ ਲਾਵੇ
ਖ਼ੁਦਾ ਦੀ ਰਹਿਮਤ ਪਾਈ
ਰੰਗ ਬਰੰਗੇ ਫੁੱਲ ਚਿਨਾਰਾਂ
ਅੱਖਾਂ ਨੂੰ ਕੀਲੀ ਰੱਖਿਆ
ਜਨਤ ਦੀਆਂ ਹੂਰਾਂ ਰਲਮਿਲ
ਬਾਗ ਮਹਿਕਦਾ ਰਖਿਆ
ਬੱਚਿਆਂ ਡਾਢਾ ਸ਼ੋਰ ਮਚਾਇਆ
ਪਾਣੀ 'ਚ ਲਾ ਕੇ ਛਹਿਬਰ
ਨਿਸ਼ਾਤ ਜੋਬਨ ਰੁੱਤੇ ਹੱਸਿਆ
ਪਿਆਰ ਦਾ ਬਣਿਆ ਰਹਿਬਰ

# ਬਸੰਤ

ਪੌਣ ਪਾਣੀ ਦੀ ਚੁੰਨੀ ਹੇਠਾਂ
ਦੋ ਮਾਂਹ ਮਗਰੋਂ ਰੁੱਤਾਂ ਆਵਣ
ਛੇ ਸਹੇਲੀਆਂ ਰਲਮਿਲ ਹੱਸੀਆਂ
ਪੂਰਾ ਸਾਲ ਨਚਾਵਣ
ਜੇਠ-ਹਾੜ ਦੀ ਲੂ-ਗਰਮੀ ਅੰਦਰ
ਤੱਪਦੀ ਜੀਵ-ਜੰਤੂ ਵਿਚਾਰੀ
ਸਾਵਣ-ਭਾਦੋਂ ਬਨਸਪਤੀ ਮੌਲੀ
ਵਰਖਾ ਹੁੰਦੀ ਭਾਰੀ
ਅਸੂ-ਕੱਤਕ ਸਰਦੀ ਆਈ
ਲੈ ਦੁਸ਼ਾਲੇ ਫੁੱਲਕਾਰੀ
ਮੱਘਰ-ਪੋਹ ਚੁੱਪ ਠਰਦਾ ਬੋਲੇ
ਕੱਕਰ ਸਹਿੰਦਾ ਭਾਰੀ
ਮਾਘ-ਫੱਗਣ ਦੀ ਹਿਕਮਰ ਵਿਚੋਂ
ਟੁੱਟੀ-ਥੋੜੀ ਸੁਸਤਾਈ
ਚੇਤ-ਵੈਸਾਖ 'ਚ ਹਰ ਸ਼ੈ ਮੌਲੇ
ਰੁੱਤ ਬਸੰਤ ਮੁਸਕਾਈ
ਇਸੇ ਰੁੱਤੇ ਖਿੜਨਾ ਫੁੱਲਾਂ ਸਿੱਖਿਆ
ਗੁੱਡੀਆਂ ਪਾਈ ਉਡਾਰੀ
ਸਰੋਂ ਬਸੰਤੀ ਗਹਿਣੇ ਪਾਏ
ਦੁਲਹਨ ਸਜੀ ਨਿਆਰੀ
ਰਾਗ ਬਸੰਤ 'ਚ ਰੂਹ ਜਦ ਖਿੜਦੀ
ਖਿੜੇ ਤਨ-ਮਨ ਗੁਲਸ਼ਨ ਸਾਰੀ
ਨੂਰੀ ਜੋਤਾਂ ਚਾਨਣ ਵੰਡਣ
ਇਲਾਹੀ ਤੋਹਫ਼ਾ ਭਾਰੀ

# ਮੱਕੜੀ

ਸਬੂਤੀ ਦੇਹਿ ਦਾ ਭਾਰ
ਇਛਾਵਾਂ ਸੰਗ ਉਂਣਦੀ
ਮੱਘਦੇ ਅੱਖਰਾਂ ਦਾ
ਅੰਬਰ ਬੁਣਦੀ
ਰਾਤ-ਬਰਾਤੇ
ਬੱਚਿਆਂ ਤੋਂ ਡਰਦੀ
ਬੱਚੇ ਉਸ ਤੋਂ ਤ੍ਰੇਹਿੰਦੇ
ਦੋਵੇਂ ਇਕ ਦੂਜੇ 'ਚ
ਜਮਾਂ ਹੁੰਦੇ
ਮਨਫ਼ੀ ਹੁੰਦੇ
ਕਮਰੇ-ਕਮਰੇ
ਖੜਾਵਾਂ ਰੱਖਦੀ
ਰਾਹਾਂ ਦੇ ਸਿਰਨਾਵੇਂ ਪੁੱਛ
ਬੁੱਢੀ ਹੁੰਦੀ ਜਾਂਦੀ......।

# ਬੰਦਗੀ

ਦਰਵੇਸ਼..........
ਦਹਾਕਿਆਂ ਤੋਂ
ਸੁਨ-ਸਮਾਧੀ 'ਚ ਲੀਨ
ਹੋ ਜਾਣ ਦੀ ਰੁਖ਼ਸਤ
ਖ਼ੈਰਾਤ ਵਾਂਗ ਮੰਗਦਾ..........
ਇਕ ਰਾਤ
ਸੁਪਨਿਆਂ ਦੀ ਵਾਦੀ 'ਚ
ਇਕ 'ਚੁੱਪ' ਬੋਲੀ
ਪੰਜ ਉਂਗਲਾਂ ਦੇ ਸੰਕੇਤ 'ਚ
'ਇਲਹਾਮ' ਮੌਲੀ
ਗੁੱਝੇ ਭੇਤਾਂ ਦੇ ਬੈਕੁੰਠ 'ਚ
ਇਹ ਚੁੱਪ ਸੀ
ਜਨਮ...........
ਮਰਨ...........
ਰੋਜ਼ੀ...........
ਮੌਸਮ.........
ਕੱਲ ਦੀ...........
ਦਰਵੇਸ਼
ਪੰਜ ਅੱਖਰਾਂ ਦੀ ਵਾਦੀ 'ਚ
ਬਖਸ਼ੰਦਗੀ ਦਾ 'ਭਾਅ'
ਸਾਹਾਂ ਦੀ ਤਲੀ ਤੇ
ਬਿਖੇਰ ਗਿਆ.........

## ਜ਼ਖਮੀ ਘੋੜਾ

ਸੁਬਹ-ਸਵੇਰੇ ਤਬੇਲੇ 'ਚ
ਠਰਦੀ-ਹੌਂਦ ਦਾ ਮਾਰਾ
ਘਾਹ ਦਾ ਸੁਕਾ
ਕਚੂਚ ਭਰਦਾ
ਮਾਲਕ ਦੇ ਆਵਾਜ਼ਨਾਮੇਂ ਹੁਕਮ ਤੇ
ਕੁਰਬਾਨ ਗਾਹ ਸਿਰਜ ਲੈਂਦਾ
ਹੁਸੀਨ ਸਵੇਰਿਆਂ ਦੀ ਖਾਮੋਸ਼ੀ
ਗਮਗੀਨ ਸ਼ਾਮਾਂ ਦਾ ਭਾਲਾ
ਸਰਪੱਟ ਦੌੜਨ ਦੇ ਪੁੱਲ ਬਣਦੇ
ਸੜਕਾਂ ਨੂੰ ਮੋਹ ਨਾਲ ਚੂਪਦਾ
ਪੜਾਅ-ਦਰ-ਪੜਾਅ
ਮੀਲ ਪੱਥਰਾਂ ਨੂੰ ਪਾਰ ਕਰਦਾ
ਅੱਕ ਗਿਆ ਏ
ਥੱਕ ਗਿਆ ਏ
ਮਾਲਕ ਦਾ ਕਮਾਊ ਪੁੱਤ
ਰਮਜ਼ਾਨ ਦੀ ਠੰਡਕ ਵਿੱਚ
ਖੂਨ-ਪਸੀਨੇ ਦਾ ਮੰਥਨ ਕਰਦਾ
ਲੰਮੀਆਂ ਉਲਾਘਾਂ ਪੁੱਟਦਾ
ਸਰਪੱਟ ਦੌੜਦਾ ਦੌੜਦਾ
ਇਕ ਖੁਦਕਸ਼ ਹਮਲੇ ਵਿਚ
ਜ਼ਖਮੀ ਹੋਕੇ ਢਹਿ ਪਿਆ ਏ
ਜ਼ਖ਼ਮੀ ਘੋੜਾ
ਨ ਮੁਜਾਹਿਦ
ਨ ਫ਼ੌਜੀ
ਅਜਿਹੇ ਹਰਫ਼ਾ ਤੋਂ ਕੋਹਾਂ ਦੂਰ......
ਉਹ ਤਾਂ ਰੋਟੀ ਦੇ ਆਕਾਰ ਦਾ ਅੱਖਰ
ਉਹਦੀ ਕੋਈ ਸੀਮਾਂ ਨਹੀਂ
ਕੋਈ ਪੇਸ਼ ਖੀਮਾਂ ਨਹੀਂ
ਉਹ ਜ਼ਖ਼ਮੀ ਹੋਕੇ ਢਹਿ ਗਿਆ ਏ

ਉਹਦੀ ਲਹੂ-ਧਾਰਾ
ਭੀੜ ਭੜਕੇ ਬਾਜ਼ਾਰਾਂ 'ਚੋਂ
ਸੜਕਾਂ ਦਾ ਮੂੰਹ ਧੋਦੀਂ
ਲੋਕਾਈ ਦੀ ਅੱਖ ਚੂੰਹਦੀ
ਜ਼ਖ਼ਮੀ-ਘੋੜੇ ਨੂੰ
ਪਸ਼ੂ-ਕੇਂਦਰ ਵੱਲ
ਘਸੀਟਣ ਦੀ ਜਦੋ ਜਹਿਦ ਹੁੰਦੀ
ਜ਼ਖ਼ਮੀ ਘੋੜਾ
ਨ ਮੁਜਾਹਿਦ
ਨ ਫੌਜੀ
ਸੁਬਹ ਸਵੇਰੇ
ਕੁਰਬਾਨ-ਗਾਹ
ਸਿਰਜ ਲੈਂਦਾ......

# ਪਾਣੀ

ਪੰਜ ਆਬਾਂ ਦੀ
ਭੂਮੀ ਅੰਦਰ
'ਆਬ' ਤਾਂ ਹੱਥੋਂ ਤਿੱਲਕ ਗਿਆ ਹੈ
ਜਾਨ ਤੇ ਮਾਲ
ਵਿਰਸੇ ਦਾ ਗੌਰਵ
ਲੋਟੂਆਂ ਆ ਕੇ ਲੁੱਟ ਲਿਆ ਹੈ
ਇੱਕ ਲੋਟੂ ਸਾਡੇ ਆਪਣੇ ਬਣ ਕੇ
'ਘਸਿਆਰੇ' ਦਾ ਤਗਮਾਂ ਲਾਉਣ
ਸਿੱਖਰ-ਦੁਪਿਹਰੇ
ਮਟਕੀ-ਖੋਹੀ
ਧਰਤੀ-ਧਾਵਾਂ ਮਾਰ ਕੇ ਰੋਈ.......

# ਯਾਦ ਸੱਜਣ ਦੀ

ਅੰਮ੍ਰਿਤ ਵੇਲੇ
ਸੁਬ੍ਹਾ ਸਵੇਰੇ
ਰੰਗਬਰੰਗੇ ਪੰਛੀ ਬੋਲਣ
ਮਿੱਠੇ ਮਿੱਠੇ ਬੋਲਾਂ ਸੰਗ
ਯਾਦਾਂ ਦੀ ਪਟਾਰੀ ਖੋਲਣ
ਇੱਕ ਰੰਗ ਹੱਸੇ
ਇਕ ਰੰਗ ਰੋਵੇ
ਦਿਲ ਸਾਡੇ 'ਚ ਬਿਰਹਾ ਮੌਲੇ
ਯਾਦ ਸੱਜਣ ਦੀ ਪਲ ਪਲ ਖਾਵੇ
ਤਨ ਕਦੇ ਨਾ ਗੌਲੇ
ਬਾਗਾਂ 'ਚ ਫੁੱਲ ਪਿਆਰੇ ਪਿਆਰੇ
ਖ਼ੁਸ਼ਬੂ ਮਨ ਨੂੰ ਭਾਵੇ
ਢੋਲਾ ਰੁੱਸਿਆ ਕਿੰਝ ਮਨਾਈਏ
ਦੁੱਖੜਾ ਵੱਢ ਵੱਢ ਖਾਵੇ
ਸੱਜਣਾਂ ਬਾਝੋਂ ਰਾਤਾਂ ਲੰਮੀਆਂ
ਉਮੀਦਾਂ ਅੰਗ ਸੰਗ ਬਹਿਣਾ
ਅੱਖਾਂ ਉਡੀਕਾਂ ਕਰ ਕਰ ਥੱਕੀਆਂ
ਸਹਿਜਲ ਹੋ ਗਿਆ ਗਹਿਣਾ
ਨੀਲੇ ਅੰਬਰੀਂ
ਕੂੰਜਾਂ ਉਡੀਆਂ
ਬਣ ਡਾਰਾਂ ਦੀਆਂ ਡਾਰਾਂ
ਘਰ ਵੱਲ ਮੋੜ ਮੁਹਾਰਾਂ ਸੱਜਣਾ
ਰਾਤਾਂ ਕਿੰਝ ਗੁਜ਼ਾਰਾਂ

## ਜ਼ਫਰਨਾਮੇ ਦੇ ਪਰਛਾਵਿਆਂ ਹੇਠ

ਸਮੇਂ ਦੀ ਤੱਲੀ ਤੇ
ਸਾਡਾ ਵਜੂਦ
ਹੁਣ ਤਿੱਲਕਦਾ ਨਹੀਂ
ਮੈਦਾਨੇ-ਜੰਗ ਦੀ ਆਭਾ ਦਾ
ਨਿਸ਼ਾਨ ਗੱਢਦਾ ਏ
ਪਿਆਸ ਤੇ ਭੁੱਖਾਂ ਦੇ ਜੰਗਲ 'ਚ
ਆਪਣਾ ਵਜੂਦ
ਸਲਾਮਤ ਰੱਖਿਆ
ਸਾਡੇ ਆਲੇ ਦੁਆਲੇ
ਮੌਤ ਗਸ਼ਤ ਕਰਦੀ
ਤੇ ਤਾਂਡਵ ਨਾਚ ਨੱਚਦੀ ਸੀ
ਅਸੀਂ......
ਸਿੱਦਕ ਦੀਆਂ ਪੈੜਾਂ ਤੇ
ਸੂਲਾਂ ਦੇ ਮਾਰਗ
ਨਾਪਦੇ ਰਹੇ
ਖੌਫ਼ਨਾਕ ਹਵਾਵ੍ਹਾਂ ਦੇ ਅੰਗ ਸੰਗ
ਕਾਲੀ ਰਾਤ ਦੀ ਬੁੱਕਲ 'ਚ
ਅਨੰਦਪੁਰ ਤੋਂ ਚਮਕੌਰ ਦੀ ਗੜ੍ਹੀ ਤੀਕ
ਅਸੀਂ ਕਾਫ਼ਲੇ ਦੇ ਨਾਲ ਨਾਲ
ਕਾਫ਼ਲੇ ਹੋ ਗਏ......
ਜ਼ਾਲਮ ਤੇ ਜ਼ੁਲਮ ਨੂੰ
ਵਾਜਾਂ ਮਾਰਦੇ
ਸਰਸਾ ਦੇ ਬੇਤਹਾਸ਼ੇ ਪਾਣੀਆਂ ਤੇ
ਇੱਕ ਰਾਗ ਛੇੜਦੇ ਰਹੇ
ਸਵੈਹੋਂਦ ਦੀ ਆਭਾ ਦਾ
ਸਵੈ ਵਿਸ਼ਵਾਸ਼ ਦੀ ਆਭਾ ਦਾ
ਸਾਡੇ ਲਹੂ 'ਚ
ਸੁਤੰਤਰਾ ਦੀ ਮਹਿਕ
ਤੇ ਮੱਥੇ 'ਤੇ ਸੂਰਜ ਦਾ ਸੇਕ

ਮੱਘਦਾ ਰਿਹਾ.......
ਇਹ ਹੀ ਕਲਮ
ਮੈਦਾਨੇ-ਜੰਗ 'ਚ
ਜ਼ਾਲਮਾਂ ਦਾ ਸਿਰ ਵੱਢਦੀ ਸੀ
ਨੱਸ ਨੱਸ 'ਚ
ਪਾਉਂਦੀ ਸੀ ਭੜਥੂ
ਜਦ ਔਰੰਗੇ ਵੱਲ
ਹਰਫ਼ਾ ਦਾ ਤੇਜ-ਧਾਰਕ
ਕਾਫ਼ਲਾ ਤੁਰਿਆ
ਜ਼ਾਲਮ ਬਾਦਸ਼ਾਹ ਦੀ ਸੂਰਤ 'ਚ
ਖੰਜਰ ਬਣ ਖੁੱਭਿਆ......
ਬਲਵਾਨ ਹਰਫ਼ਾਂ ਦੀਆਂ ਚਪੇੜਾਂ
ਉਹ ਸਹਾਰ ਨ ਸਕਿਆ......

## ਸੁਭਾ

ਰੰਗਲੀ ਪਿਆਰੀ ਤਿੱਤਲੀ
ਪਰਾਗ ਦੀ ਭੋਰੀ ਲੈ
ਫੁੱਲਾਂ ਵੱਲ ਨਿਕਲੀ
ਉਮੰਗ ਦੀ ਦਹਿਲੀਜ਼ ਤੇ
ਉਮੰਗਾਂ ਦੇ ਫੁੱਲ ਖਿੜ ਪਏ
ਰੰਗਲੀ ਪਿਆਰੀ ਚਿੜ੍ਹੀ
ਹਵ੍ਹਾ ਦਾ ਪਿਆਜ਼ੀ ਬੁਲਾ ਲੈ
ਪਿਆਮ ਇਕ ਦੇਣ ਤੁਰੀ
ਪੱਤੀ ਪੱਤੀ ਬਖੇਰ ਕੇ
ਅਨੰਦਮਈ ਹੋਈ.........

## ਦਗ਼ਾ

ਇਹ ਕੈਸੀ ਜੰਗ ਸੀ......
ਇਕ ਪਾਸੇ ਦਿਮਾਗ਼
ਦੂਜੇ ਪਾਸੇ ਤਲਵਾਰ ਸੀ......
ਤਲਵਾਰ
ਜਿਤਦੀ ਜਿਤਦੀ ਹਾਰ ਗਈ
ਦਿਮਾਗ਼
ਹਾਰਦਾ ਹਾਰਦਾ ਜਿੱਤ ਗਿਆ
ਮੈਦਾਨੇ-ਜੰਗ ਜੋ ਹੋਇਆ
ਦਰਬਾਰੇ-ਖਾਲਸਾ ਜੋ ਹੋਇਆ
ਇਹ ਕੈਸੀ ਜੰਗ ਸੀ.......
ਬਰੂਦ ਦੇ ਬੋਰ੍ਹਿਆਂ 'ਚੋਂ
ਸਰ੍ਹੋਂ ਸੀ ਨਿਕਲਦੀ
ਤਲਵਾਰ ਬੇਬਸ ਹੋਈ
ਭੜਾਕਾ ਮਾਰ ਕੇ ਰੋਈ
ਤਲਵਾਰ
ਜਿਤਦੀ ਜਿਤਦੀ ਹਾਰ ਗਈ
ਦਿਮਾਗ
ਹਾਰਦਾ ਹਾਰਦਾ ਜਿੱਤ ਗਿਆ

# ਸ਼ਹੀਦੀ ਸਾਕਿਆਂ ਦੀ ਰੁੱਤ

ਅੰਬਰੀ ਰੂਹਾਂ ਦਾ ਸਿਦਕ
ਇਲਾਹੀ ਨੂਰ ਦੇ ਪੈਂਡੇ
ਵਰਦਾਨਾਂ ਦੀ ਫ਼ਸਲ ਮੌਲੀ
ਸ਼ਹੀਦੀ ਸਾਕਿਆਂ ਦੀ ਰੁੱਤ
ਰੂਹਾਨੀ ਰਮਜ਼ਾਂ ਦੀ ਝਾਲ
ਨੀਲੀਆਂ ਦਸਤਾਰਾਂ ਦਾ ਜਲਾਲ
ਨੈਣਾਂ 'ਚ ਅਜਬ ਮਸਤੀ
ਅਨੋਖੇ ਮੌਸਮਾਂ ਦੀ ਰੁੱਤ
ਦੋ ਸੂਰਜਾਂ ਦਾ ਸੇਕ
ਚਿਹਰੇ ਤੇ ਕਿਰਨਾਂ ਦੀ ਗੁਲਨਾਰੀ
ਸੂਬੇ ਦੀਆਂ ਅੱਖਾਂ 'ਚ
ਕੁਕਰੇ ਫੁੱਟਣ ਦੀ ਰੁੱਤ
ਚੜ੍ਹਦੀ ਕਲਾ ਦੀ ਗੂੰਜ ਮੌਲਦੀ
ਵਿਰਸੇ ਦਾ ਗੌਰਵ
ਨਿਰਵੈਰ ਤੇ ਨਿਰਭੈ ਹੋਈ
ਠੰਡੇ ਬੁਰਜ ਦੀ ਰੁੱਤ
ਸਬਜ਼ ਬਾਗਾਂ ਦਾ ਚੋਗਾ
ਸੂਬਾ ਜਿਵੇਂ ਜਿਵੇਂ ਸੁੱਟਦਾ
ਜ਼ਿੰਦਾਂ ਨਿੱਕੀਆਂ ਫਿਟਕਾਰ ਦੀਆਂ
ਇੱਟਾਂ ਦੇ ਢੇਰ ਦੀ ਰੁੱਤ
ਕਚਿਹਰੀ 'ਚ 'ਸ਼ੇਰ' ਅਵਾਜ਼ ਗੂੰਜੀ
ਸੁੱਚੇ ਨੰਦ ਨੇ ਦਬਾ ਲਈ
ਮਾਸੂਮ ਮੁਖੜਿਆਂ ਨੇ ਭਾਅ ਮਾਰੀ
ਕਾਜ਼ੀ ਮੌਲਾਣਿਆਂ ਦੀ ਰੁੱਤ
ਜ਼ਾਲਮਾਂ ਐਲਾਨ ਕੀਤਾ
ਦੀਵਾਰਾਂ 'ਚ ਚਿਣ ਘੱਤਿਆ ਹੈ ਸੱਚ
ਗੁਲਜ਼ਾਰਾਂ ਮਹਿਕ ਉੱਠੀਆਂ
ਚੰਨ ਚਾਨਣੀ ਦੀ ਰੁੱਤ
ਸਰਹਿੰਦ ਦੀਆਂ ਨੀਹਾਂ ਕੀਤੀ

ਔਰੰਗੇ ਦੀ ਜ਼ਮੀਰ ਲਹੂ-ਲੁਹਾਨ
ਸਿਦਕ ਤੇ ਸਿਰੜ ਕੱਦ ਮਾਰਦੇ ਬੋਲੀ
ਝੱਖੜ-ਤੂਫ਼ਾਨਾਂ ਦੀ ਰੁੱਤ
ਮੱਘਦੇ ਸੂਰਜਾਂ ਦੀ ਲਾਲੀ
ਲੱਟ ਲੱਟ ਧਰਤੀ ਤੇ ਬਲਦੀ
ਕਥਾ ਨਿਰਾਲੀ ਲਈ ਅੰਗੜਾਈ
ਬਾਲਕ ਬਾਬਿਆਂ ਦੀ ਰੁੱਤ

# ਬੀਜ

ਅੱਖ 'ਚ ਜੋ ਬੀਜ ਉਗਿਆ
ਸਮਿਆਂ ਦੀਆਂ ਪੈੜਾਂ ਮਗਰ
ਇੰਤਜ਼ਾਰ ਦੀ ਸੀਮਾਂ ਤੇ ਖੜ੍ਹਾ
ਖ਼ਾਬ ਵਾਂਗ ਖੁਰ ਗਿਆ
ਨੌਂ ਨੰਬਰ ਵਾਲੀ ਕੋਠੜੀ ਦਾ ਵਾਰਸ
ਇਬਾਦਤ ਤੋਂ ਲਾਪ੍ਰਵਾਹ
ਜਿਸਮਾਂ ਦੀ ਮਹਿਕ ਵਿਚ ਗਵਾਚ ਗਿਆ
ਪੰਜਵੇਂ ਹਿੰਦਸੇ ਦੀ ਬਾਤ
ਜਦੋਂ ਵੀ ਉਹ ਮੌਲਦੀ ਰਹੇ ਗੀ
ਸੱਖੀਆਂ ਦੇ ਅੰਗ ਸੰਗ ਹੋ ਕੇ
ਉਹਦੀ ਅੱਖ 'ਚ ਨੀਰ ਦੀ ਧਾਰਾ
ਉਹਦੀ 'ਆਤਮ ਕਥਾ' ਸੁਣਾਵੇਗੀ
ਤੇ ਨਜ਼ਰੀ ਆਉਣਗੀਆਂ
ਰੰਗ ਬਰੰਗੀਆਂ ਮੱਛੀਆਂ
ਤੇ ਉੱਡਦੇ ਪੰਛੀਆਂ ਦੀ ਜ਼ਬਾਨ
ਵੇਦਨਾ ਦਾ ਸੁਰ ਅਲਾਪੇ ਗੀ.....
ਅੱਖ 'ਚ ਜੋ ਬੀਜ ਉਗਿਆ ਹੈ
ਨਾ ਬੀਜ
ਨਾ ਬਿਰਛ ਰਿਹਾ
ਸਿਰਫ਼ ਜ਼ਿੰਦਗੀ ਦੀ ਹਿੱਕ 'ਤੇ
ਇਕ ਰੌਸ਼ਨੀ ਦੀ ਕਾਤਰ
ਜੁਗਨੂੰ ਦੀ ਬਾਤ ਪਾਵੇਗੀ
ਪਰ ਰੌਸ਼ਨੀ
ਨਾ ਬੀਜ ਦਾ ਅਰਥ ਦੱਸਦੀ ਹੈ.....
ਨਾ ਬਿਰਛ ਦਾ ਅੱਖਰ ਬੋਲਦੀ ਹੈ.....

# ਪੈੜਾਂ

ਕੁੱਝ ਪੈੜਾਂ......
ਸਾਡੇ ਵਿਰਸੇ ਸੰਗ
ਗੌਰਵ ਦੇ ਲਕਸ਼ ਕਹਿਲਾਏ
ਕੁੱਝ ਪੈੜਾਂ......
ਸਾਡੀ ਧਰਤੀ ਮਾਂ ਸੰਗ
ਸਿੱਦਕ ਦੇ ਨਕਸ਼ ਹੰਢਾਏ
ਕੁੱਝ ਪੈੜਾਂ......
ਸਾਹਾਂ ਦਾ ਦਾਣਾ ਦਾਣਾ
ਪੂੰਜੀ ਵਾਂਗ ਕਮਾਏ
ਕੁੱਝ ਪੈੜਾਂ......
ਮੀਲ ਪੱਥਰਾਂ 'ਤੇ ਖੜ੍ਹੋ
ਸੈਨਤਾਂ ਮਾਰ ਬੁਲਾਏ
ਕੁੱਝ ਪੈੜਾਂ......
ਚਾਨਣ ਦੀ ਬੁੱਰਕੀ ਦੇ ਕੇ
ਆਪਣੇ ਪੰਧ ਮੁਕਾਏ
ਕੁੱਝ ਪੈੜਾਂ......

## ਸੋਚ ਦੀ ਸਰਦਲ

ਖ਼ਿਆਲਾਂ ਦੀ ਪਰਵਾਜ਼ ਜਿਹੀ
ਅੰਬਰਾਂ 'ਚ ਉੱਡੀ
ਵਗਦੇ ਦਰਿਆ ਲੰਘ
ਕਦੇ ਨਾ ਥੱਕੀ।
ਸਿਦਕੀ ਆਕਾਬ
ਮੰਜ਼ਲਾਂ ਦੀਆਂ ਕੰਧਾਂ ਉਹਲੇ
ਅਨੰਤ ਔਕੜਾਂ ਸਿਰਜਦੇ
ਆਲ੍ਹਣੇ ਨੂੰ ਸਾਂਭਦੇ
ਬੇ ਸੁਰਤ ਆਵਾਜ਼ਾਂ ਪੱਲੇ ਬੰਨ੍ਹ
ਅਣਖੀਲੀ ਮੰਜ਼ਲਾਂ ਵੱਲ
ਭਰ ਰਿਹਾ ਹੈ ਪਰਵਾਜ਼।
ਵਿਆਕੁਲ ਸੁਤੀਆਂ
ਨਿਰਮਲ ਨਦੀਆਂ
ਸਾਗਰਾਂ ਦੇ ਤਨ ਤੇ ਢੂੰਡ ਰਹੀਆਂ
ਪੁਰਖਿਆਂ ਦੀ ਸੂਰਤ
ਮਨ-ਮੂਰਤ
ਧਰਤੀ ਪੈਰ ਪੈਰ ਤੇ ਵਿਛੜੀ
ਜ਼ਖ਼ਮੀ ਖੜ੍ਹਾਵਾਂ ਭਾਲ ਰਹੀ ਹੈ।
ਜੀਵਨ ਦੀ ਅੱਧਖੜ ਗੋਰੀ
ਤਿੰਨ ਸਫ਼ਰਾਂ ਦਾ ਪੈਂਡਾ ਜਰਦੀ
ਸਦੀਵੀਂ ਰੰਗ ਦੀ ਮਹਿੰਦੀ ਲਾ
ਹੜ੍ਹਾਂ ਦੀ ਬਾਹੀ ਦੇ ਉੱਤੇ
ਸੂਲਾਂ ਦੇ ਅਨੰਤ
ਚੁਰਮੁੱਟ ਸੁੱਤੇ
ਪੌਣਾਂ ਦਰ ਦਰ
ਕੰਬਣੀ ਛੇੜੀ
ਰਾਹਾਂ ਦੇ ਸਾਹ ਸੱਤੇ
ਰੂਹ ਨੂੰ ਰਾਹਦਾਰੀ ਦੀ ਤਲਬ ਹੈ ਮੁੱਕੀ
ਕੰਢਿਆਂ ਆਕੇ ਪਿੜ੍ਹ ਹਨ ਮਲੇ

ਸਦੀਵੀਂ ਵਸਲ ਦੀ ਖਾਤਰ
ਬ੍ਰਿਛਾਂ ਦੇ ਤਨ ਹੋਏ ਤੰਬੂਰ,
ਪਰ ਸੰਗ੍ਰਾਮ ਕਦੇ ਨਾ ਮੁੱਕੇ।
ਸਿਰ ਕੱਟਾ ਕੇ
ਧੜ ਜੋ ਲੜਦੇ
ਲਹੂ ਦੀ ਖ਼ੁਸ਼ਬੋ ਵੰਡ
ਜੋਤ ਇਲਾਹੀ
ਬਾਲ ਬਾਲ ਰੱਤ ਦੇ ਦੀਵੇ
ਉਹ ਕੱਦ ਮੁੱਕੇ......।
ਸੂਲੀ ਰਾਹਾਂ ਦੀ ਤਲਬ ਅਨੋਖੀ
ਸੱਚ ਦੇ ਸੰਗ੍ਰਾਮਈ
ਕਾਲੀਆਂ ਰਾਤਾਂ ਨੂੰ ਚੀਰ ਚੀਰ ਕੇ
ਮੰਜਲਾਂ ਵੱਲ ਦੌੜੀ ਜਾਣ
ਫ਼ਤਹਿ ਦਾ ਪ੍ਰਚਮ ਗੱਢ
ਚਾਨਣ ਕੱਦ ਥੱਕੇ।

# ਡੈ.ਫੋਡਿਲ

ਕਿਹੜੇ ਦੇਸ਼ ਦਾ ਵਾਸੀ
ਜੰਗਲ ਬੀਆਬਾਂ ਛੱਡ ਕੇ
ਵੜ ਗਇਉਂ ਸ਼ਹਿਰ ਲਾਹੌਰ
ਪੁਰਖਿਆਂ ਦੀ ਗਠੜੀ ਖੋਲ੍ਹ
ਡੈਫ਼ੋਡਿਲ ਕੁਝ ਤਾਂ ਬੋਲ......
ਡੈਫ਼ੋਡਿਲ ਕੁਝ ਤਾਂ ਬੋਲ......
ਸਵੇਰ ਸ਼ਾਮ ਤੇਰੀ ਦੀਦ ਇਲਾਹੀ
ਅੱਖਾਂ ਤੇਰੀਆਂ ਮਸਤ ਸ਼ਰਾਬੀ
ਦਿਲ ਦੀਆਂ ਬਾਰੀਆਂ ਦੇਵੇਂ ਖੋਲ੍ਹ
ਡੈਫ਼ੋਡਿਲ ਕੁਝ ਤਾਂ ਬੋਲ.......
ਡੈਫ਼ੋਡਿਲ ਕੁਝ ਤਾਂ ਬੋਲ.......
ਸੱਠ ਨਸਲਾਂ ਦੀ ਤੇਰੀ ਪੀੜ੍ਹੀ
ਕਰਦੀ ਰਵੇ ਕਲੋਲ
ਪੀਲੇ ਰੰਗ ਦੀ ਆਭਾ ਮੌਲੀ
ਬਸ ਹੋਰ ਨ ਖੋਲ ਪੋਲ
ਡੈਫ਼ੋਡਿਲ ਕੁਝ ਤਾਂ ਬੋਲ......
ਡੈਫ਼ੋਡਿਲ ਕੁਝ ਤਾਂ ਬੋਲ......
ਪਰਾਗਦਾਨ ਲਈ ਭੌਰੇ ਤਰਸਣ
ਵਿਸਾਖੀ ਜਿਹੀ ਮਨਮੌਜ
ਪੰਜ ਫੁਰਲੇ ਦੀ ਪੀਲੀ ਪਗੜ੍ਹੀ
ਨਿਖਾਰੇ ਤੇਰੀ ਟੌਰ
ਡੈਫ਼ੋਡਿਲ ਕੁਝ ਤਾਂ ਬੋਲ......
ਡੈਫ਼ੋਡਿਲ ਕੁਝ ਤਾਂ ਬੋਲ......
ਸੇਜਾਂ ਤੇਰੀਆਂ ਕਬਰਾਂ
ਕਬਰਾਂ ਤੇਰੀਆਂ
ਇਸ਼ਕ ਸਰਾਪੇ ਥੌਰ
ਮਾਰਚ, ਮਈ ਤੇਰਾ ਹੀ ਜਲਵ੍ਹਾ

ਮਹਿਕਾਂ ਦੀ ਫੁਲਵਾੜੀ 'ਚ
ਨੱਚਣ ਸੁਗੰਧੀ ਵਾਲੇ ਮੋਰ
ਡੈਫ਼ੋਡਿਲ ਕੁਝ ਤਾਂ ਬੋਲ......
ਡੈਫ਼ੋਡਿਲ ਕੁਝ ਤਾਂ ਬੋਲ......।

# ਆਖ਼ਰੀ ਸ਼ਾਮ

(ਸ਼ਹੀਦ ਭਗਤ ਸਿੰਘ ਦੇ ਨਾਮ)

ਹੌਲੀ ਹੌਲੀ ਨਿੱਗਲ ਗਈ
ਅੱਖਰਾਂ ਦੀ ਇਕ ਝੜੀ
ਸ਼ਾਮ ਸੀ......
ਕੋਹਿਰਾਮ ਸੀ......
ਕਚਹਿਰੀ ਭੁਬਾਂ ਮਾਰ ਕੇ ਰੋਈ
ਲੋਕਾਂ ਦੀ ਗੱਲ ਸੱਚੀ ਹੋਈ
23-7-7 ਦੇ ਨਾਮ
ਤਵਾਰੀਖ਼ ਇਕ ਢਲਦੀ ਰਹੀ
ਸਿਦਕ ਦੇ ਬਲਵਾਨ ਦੀਵੇ 'ਚੋਂ
ਸੰਗ੍ਰਾਮ ਇਕ ਲੰਘਦਾ ਰਿਹਾ
ਫ਼ਾਟਕ ਕਸੂਰੀ ਗਵਾਹੀ ਲਈ
ਮੀਲ-ਪੱਥਰ ਬਣ ਜਰਦਾ ਰਿਹਾ
ਹੱਡੀ ਦਾ ਇੱਕ ਤਿੱਖਾ ਨਸ਼ੱਤਰ
ਫਰੰਗੀਆਂ 'ਚ ਵਜਦਾ ਰਿਹਾ
ਇਹ ਹਵ੍ਹਾ ਕਹੀ ਵਗੀ
ਸਤਲੁਜ ਦੇ ਪਤਨਾਂ ਤੇ
23 ਨੰਬਰ ਬੁਰਜੀ ਠੱਗੀ
ਸਿਦਕ ਸਦਾ ਬਲਵਾਨ ਸੀ
ਸੱਚ ਦਾ ਸੰਗ੍ਰਾਮ ਸੀ
ਹਨੇਰੀਆਂ ਗਲੀਆਂ 'ਚੋਂ
ਚਾਨਣ ਦਾ ਮੁਕਾਮ ਸੀ......
ਖਟਕੜ ਕਲਾਂ 'ਚ ਬਲ੍ਹਦੀ
ਇੱਕੋ ਹੀ ਮਸ਼ਾਲ ਸੀ
ਇਨਕਲਾਬ ਜ਼ਿੰਦਾਬਾਦ......!
ਇਨਕਲਾਬ ਜ਼ਿੰਦਾਬਾਦ......!

# ਸਿਦਕ ਦਾ ਜਲਾਲ

ਯੁੱਗਾਂ ਦੇ ਅਸੰਖ ਬਦਲ ਗਰਜਣ
ਸਿਦਕ ਦਾ ਪੰਛੀ ਬੋਲੇ
ਬੇਪ੍ਰਵਾਹ ਹਵਾਵ੍ਹਾਂ ਕੋਲੋਂ
ਡਾਰ ਕਦੇ ਨਾ ਡੋਲੇ
ਅਸਮਾਨੀ ਬਿਜਲੀ ਝੂਮਰ ਲਾਇਆ
ਜਲ-ਥਲ ਗਾਵਣ ਗੀਤ
ਬਿਖੜੇ ਪੈਂਡੇ ਜਦ ਤੁਰੀਆਂ ਪੀੜਾਂ
ਹੱਸਦੀ ਰਹੀ ਪ੍ਰੀਤ
ਕਾਮਲ ਦਰਵੇਸ਼ ਦੇ ਪੱਗ ਛੱਡ ਕੇ
ਜ਼ਿੰਦਗੀ ਕੀ ਹੈ ਜੀਣੀ
ਸਾਗਰਾਂ ਵਿਚੋਂ ਰਿੱੜਕ ਰਿੱੜਕ ਕੇ
ਉਹੀ ਬੂੰਦ ਹੈ ਪੀਣੀ
ਮਾਣ ਉੱਮਰ ਦੀਆਂ ਰੰਗੀਨ ਰੁੱਤਾਂ
ਅਸਲੇ ਦੀ ਖੁਰ ਗਈ ਰੀਤ
ਅਮਲਾਂ ਦੇ ਜਦ ਹੋਏ ਨਿਬੇੜੇ
ਬੁਹੜਿਆ ਕੋਈ ਨਾ ਮੀਤ
ਸਿਰ ਤੇ ਸੂਰਜ ਆਣ ਖਲੋਤਾ
ਅਲਫ਼ ਦੁਪਹਿਰ ਫੜ੍ਹ ਪੱਲੇ
ਮਨ-ਅਕਾਬ ਡੋਲ ਨ ਸਕਿਆ
ਤੱਵੀ ਲੱਖ ਮੁਸੀਬਤਾਂ ਝੱਲੇ।

# ਕੋਲਤਾਰ ਦੀ ਅੱਗ ਦੇ ਛਾਵੇਂ

ਮੈਨੂੰ ਕੀ ਪਤਾ ਸੀ ਪਿੰਡ ਦੇ ਸਰਪੰਚ ਅਜੇ ਗਲ ਸਿਰੇ ਨਹੀਂ ਚਾੜ੍ਹੀ
ਆਮ ਅਫ਼ਵਾਹ ਸੀ ਸੜਕਾਂ, ਸਕੂਲ ਤੇ ਕੋਪਰੇਟੀਉ—ਸਟੋਰ
ਇੰਝ ਹੀ ਬੰਦ ਕਰ ਰਖੇ ਨੇ
ਪਿੰਡ ਚੁਪ ਸੀ......!
ਏ ਕਈ ਹਫ਼ਤੇ ਅਖ਼ਬਾਰਾਂ 'ਚੋਂ ਲੜਖੜਾਈ ਸੀ ਖ਼ਬਰ
ਕੇ ਪੀ-ਡਬਲਿਓ-ਡੀ ਨੇ ਸੜਕਾਂ ਦੇ ਨਾਪ ਲੈਣੇ ਅਰੰਭ ਦਿਤੇ ਨੇ
ਕੁਲੀ, ਮੇਟ, ਮਿਸਤਰੀ ਸਾਰੇ ਨਾਪੇ ਗਏ ਨੰਗੇ ਪੈਰਾਂ ਤੋਂ ਸਿਰਾਂ ਤੀਕ
ਸੜਕ ਦੀ ਪਿਠ ਤੋਂ ਫੇਰਦੇ ਫੇਰਦੇ ਲੰਮੇ ਦੰਦਿਆਂ ਵਾਲੇ ਬੁਰਸ਼
ਹਵਾ ਵੀ ਕਿਹੜੀ ਘੱਟ ਸੀ
ਇਕ ਨੰਬਰ ਬਦਮਾਸ਼!
ਲਾਲ ਝੰਡੇ ਮੀਲ-ਪੱਥਰਾਂ ਤੇ ਖਿਲਾਰਨਾ, ਮੂੰਹ ਧੋਣ ਵਾਲੀ ਆਦਤ
ਕਾਫ਼ੀ ਸੀ ਇਕ ਪੈਕਟ ਟਾਫ਼ੀਆਂ ਦਾ ਪਰੇਡ ਵਿਚ ਹਿੱਸਾ ਲੈਣ ਵਾਲੇ ਬੱਚਿਆਂ ਲਈ
ਕਾਲੇ-ਮੰਦਰ ਵੱਲ ਜਾਣ ਵਾਲੀ ਸੜਕ ਤੇ ਸਮੇਂ ਦੀ ਹਕੀਕਤ
ਤਾਂ ਸਦਾ ਹੀ ਖਟਕੜ ਕਲਾਂ ਦੇ ਬੁੱਤ ਨੂੰ ਸੰਬੋਧਨੀ ਹੈ
ਅੱਗ-ਪੀਂਦੇ ਜੰਗਲ ਵਿਚ ਮੋਮਜਾਮੇਂ ਪਹਿਨ ਕੇ
ਰਾਤੀਂ ਘਰੋਂ ਕੱਢ ਦੇਣਾ—ਕਿਥੇ ਦੀ ਖ਼ੁਦਕਸ਼ੀ ਸੀ
ਸਵੇਰ ਨੂੰ ਲੱਭਣ ਵਾਲਿਆਂ ਲਈ.....!
ਹਵਾ ਭਾਵੇਂ ਮੋਮਜਾਮੇਂ ਤੋਂ ਅੱਗ ਤੀਕ
ਰੋਜ਼ ਗਸ਼ਤ ਕਰਦੀ ਸੀ ਬਦਲ ਕੇ ਭੇਸ ਖ਼ਾਨ ਵਾਂਗ ਸਰਹੰਦ ਦੀ ਦੀਵਾਰ ਕੋਲ
ਮਾਵਾਂ, ਪਿਉ, ਭੈਣਾਂ ਤੇ ਭਰਾ ਸਾਰੇ ਨਿਕਲੇ ਸਨ ਖ਼ਬਰ ਲਈ
ਲਾਲਟੈਨਾਂ ਤੇ ਸ਼ਮਸ਼ੀਰਾਂ ਫੜ੍ਹ ਕੇ ਜੰਗਲ ਨੂੰ—ਦੂਰ ਜਿਥੇ
ਸੂਰਜ ਦਾ ਝਾਉਲਾ ਮੁਸਕਾਉਂਦਾ ਸੀ
ਤੇ ਚੁਰਾਹੇ 'ਚੋਂ ਖੜੇ ਖੜੇ ਨਾਸ਼ਤਾ ਸ਼ਾਹਤੂਤ ਦੇ ਪੱਤਿਆਂ ਦਾ ਕਰਨ ਲੱਗਿਆਂ
ਇਕ ਧੂੰਆਂ ਛੱਡਦਾ ਜੰਗੀ ਜਹਾਜ਼ ਜਦ ਕੋਲੋਂ ਗੁਜ਼ਰਿਆ
ਚੁਪ-ਚੁਪੀਤੇ ਮੋਮਜਾਮੇ ਸੜਨ ਲੱਗੇ
ਪਿੰਡ ਦੀ ਪੰਚਾਇਤ ਦੇ ਸ਼ਬਦਨਾਮੇਂ ਦੇ ਹਾਸੇ ਦੀ ਆਵਾਜ਼
ਖੇਤਾਂ ਨੂੰ ਚੀਰ ਕੇ ਤੁਰਦੀ ਸੀ—!

ਮੈਡਕਾਂ ਦੇ ਕਾਫ਼ਲੇ ਨੂੰ ਕਰਕੇ ਮੁਖ਼ਾਤਬ
ਜੋ ਬਿਨਾਂ ਬਾਹਾਂ, ਲੱਤਾਂ ਤੇ ਸਿਰਾਂ ਦੇ ਤੁਰ ਰਿਹਾ ਸੀ।
ਫ਼ਟੀ ਪੁਰਾਣੀ ਕੁੜਤੀ ਨੂੰ ਰੰਗਾਕੇ
ਕੋਲਤਾਰ ਦੀ ਅੱਗ ਦੇ ਛਾਵੇਂ......!!

# ਸ.ਫ਼ਰੇ—ਰੂਹ

(ਆਪਣੇ ਭਾਪਾ ਜੀ ਦੇ ਨਾਂ)

ਨੀਲੇ ਅੰਬਰ ਜਦ ਪੈਰ ਪਸਾਰੇ
ਤਾਰਾ ਚੜ੍ਹਿਆ ਸੀ ਲੰਮਾ
ਕਿਰਨਾਂ ਆਪਣੇ ਨੈਣ ਗਵਾਚੇ
ਚਾਨਣ ਦਾ ਰੂਪ ਫੜ ਕੇ।
ਹਨੇਰੇ ਦੇ ਭੇਦ ਨੇ ਆਕੇ
ਤਾਰੇ ਅਸੰਖ ਸਨ ਝੋਕੇ
ਫੁੱਲਾਂ ਦੀ ਬਸਤੀ ਕੋਲੋਂ
ਸ਼ਬਨੰਮ ਗਏ ਨਾ ਰੋਕੇ।
'ਪੰਥ' 'ਪੰਥ' ਦਿਲ ਸ਼ੂਕਦਾ
ਤੁਰਿਆ ਪੰਜ-ਆਬਾਂ ਦੇ ਦਰ ਤੇ
ਸੀਖਾਂ ਪਿੱਛੇ ਜੋਸ਼ ਡੱਲਕਦਾ
ਝੰਡਾ ਸਿਦਕ ਦਾ ਫੜ ਕੇ।
ਪੌਣਾਂ ਦੀ ਧਮਕ ਦੇ ਉੱਤੇ
ਬੇਅੰਤ ਸਰਗਮ ਸਨ ਛੇੜੇ
ਪੈੜਾਂ ਮਗਰ ਜਲੌਅ ਦਾ ਪ੍ਰਚਮ
ਰੂਹ-ਹੁਸਨ ਦੀ ਖੇੜੇ।
ਜਿਹਲਮ ਆਪੇ ਤੁਰ ਕੇ ਆਇਆ
ਮਹਿਰਾਬਾਂ ਦੇ ਦਰ ਉੱਤੇ
ਫ਼ਜਰਾਂ ਆਕੇ ਪੈਰ-ਪਸਾਰੇ
ਜਿੱਥੇ ਬਿਰਛ ਸਨ ਸੁੱਤੇ।
ਜਲਾਲੀ ਮੁੱਖੜੇ ਦੀ ਤਾਬ ਨਾ ਝੱਲੇ
ਕੰਨਸੋਆਂ ਲੈਂਦੀ ਖੂਹ 'ਤੇ
ਤਰਕਾਲਾਂ ਆਕੇ ਅਲਖ ਜਗਾਈ
ਭਟਪੁਰੇ ਦੀ ਜੂਹ ਤੇ।

## ਵੈਰੀਨਾਗ

ਜਲਾਲ ਤੇਰਾ ਏਹ ਵੈਰੀਨਾਗਾ
ਦਿਲ ਨੂੰ ਧੂਹ ਜਿਹੀ ਪਾਵੈ
ਜਮਾਲ ਤੇਰੀ ਛਾਤੀ ਅੰਦਰ
ਤਾਂਘ ਹੁਸਨ ਦੀ ਲਾਵੈ।
ਬਿੱਰਖਾਂ ਦੇ ਝੁੰਡ ਖੜੇ ਸਦੀਆਂ ਤੋਂ
ਧਰਤ ਸਾਂਭ ਨਿਮਾਣੀ
ਪਰਬਤਾਂ ਸੰਗ ਵਣ ਦੀ ਵੇਦਨਾ
ਘੜ੍ਹਦੀ ਰਹੀ ਕਹਾਣੀ।
ਅੰਬਰਾਂ ਆਪਣੇ ਖੰਭ ਫ਼ੈਲਾਕੇ
ਬਾਰਾਂ ਦਰੀਆਂ ਆਣ ਧਰੀਆਂ
ਜਿਹਲਮ ਆਪਣੀ ਪੀੜ ਹੰਢਾ ਕੇ
ਸ਼ਗਨ ਮਨਾਉਣ ਪਰੀਆਂ।
ਨਦਰ-ਲਾਲੀ ਦਾ ਮੱਥਾ ਚੁੰਮ ਕੇ
ਤ੍ਰਕਾਲਾਂ ਦੁੱਖ ਸੁੱਖ ਫ਼ੋਲੇ
ਪੀੜਾਂ ਨੇ ਅਜ਼ਲਾਂ ਤੋਂ ਆਕੇ
ਜ਼ਖ਼ਮ ਅਵੱਲੇ ਟੋਲੇ।
ਯੁੱਗਾਂ ਦੀ ਨਬਜ਼ ਫੜ੍ਹ ਕੇ
ਲਹਿੰਦਾ ਚੜਿਦਾ ਪਾਰਾ
ਤਾਂਘ ਦੀ ਪੀਂਘ ਦਾ ਲੈਂਦਾ ਝੂਟਾ
ਕਾਦਰ ਦਾ ਵਣਜਾਰਾ।
ਮਸਤ ਪੌਣਾਂ ਦਿਲ ਕਾਬੂ ਕੀਤੇ
ਵੇਖ ਹੁਸਨਾਂ ਦੀ ਲਾੜੀ
ਜਲਧਾਰਾ ਕਸ਼ੀਦਾ ਕੱਢਣ ਲੱਗੀ
ਚੁੱਕ ਫੁੱਲਾਂ ਦੀ ਵਾੜੀ।
ਪੰਧ ਦੇ ਪਾਂਧੀ ਜਦ ਸੱਜਦੇ ਕੀਤੇ
ਗਰਮ ਹਵਾਵ੍ਹਾਂ ਰੋਕੇ ਹਾਸੇ
ਵਸਲਾਂ ਦੀ ਇਕ ਬੂੰਦ ਸੀ ਕੰਬੀ
ਖੜ੍ਹੀ ਜੜ੍ਹਾਂ ਦੇ ਪਾਸੇ।
ਨ੍ਹੇਰ ਦੇ ਓਹਲੇ ਲੁੱਕ ਕੇ ਕੁਦਰਤ
ਭੂਤ ਨੂੰ ਵਾਜ ਨਾ ਮਾਰੀ।

ਉਮਰਾਂ ਦੇ ਬੁੱਲਾਂ ਤੇ ਆਕੇ
ਦਾਸਤਾਂ ਨਾ ਮੁੱਕੀ ਸਾਰੀ।
ਉੱਡਦੇ ਪੰਖੀਆਂ ਦੇ ਮਗਰ ਜਦ
ਯੁੱਗ ਦੀ ਉਡੀਆਂ ਧੂੜਾਂ
ਪੀੜਾਂ ਆਪਣੇ ਖੰਭ ਛੁਪਾਕੇ
ਰੋਹ ਦੇ ਕਿਸੇ ਪੂਰਾਂ।
ਠੰਡੇ ਪਾਣੀਆਂ ਸਰਗਮ ਛੇੜੇ
ਘੁੰਘਰੂ ਵਜੱਦ ਦੇ ਵੱਜਦੇ
ਸ਼ਾਹ ਅਸਵਾਰ ਦੇ ਪੈਰਾਂ ਉੱਤੇ
ਪੈਂਦੇ ਵੇਖੇ ਸੱਜਦੇ।
ਧੁੱਪਾਂ ਛਾਵਾਂ ਰਿਮ ਝਿਮ ਲਾਇਆ
ਸੁੱਕੇ ਪੱਤਿਆਂ ਨਾਲ ਖੇਡਣੋਂ ਸੰਗਦੀ
ਫੁੱਲਾਂ ਤੇ ਬੈਠੀ ਪਰਤ ਨਿਮਾਣੀ
ਲਾਂਘਾ ਪੌਣਾਂ ਤੋਂ ਮੰਗਦੀ।
ਬ੍ਰਹਿਮੰਡ ਦੇ ਦਰ ਤੇ ਆਕੇ ਜਦ
ਜਿੰਦੜੀ ਹੋਈ ਉਦਾਸ
ਭੈਅ ਦੇ ਸਾਗਰ ਪਾਰ ਕਰਦਿਆਂ
ਸਿਦਕ ਦਿੱਤੀ ਧਰਵਾਸ।
ਵੈਰਾਗ ਦੀਆਂ ਵਾਟਾਂ ਟੱਪ ਕੇ
ਕਿਰਨਾਂ ਮਗਰ ਤੁਰੇ ਪ੍ਰਛਾਵੇਂ
ਅਜ਼ਲਾਂ ਤੋਂ ਜਾਗ ਪਈਆਂ
ਬ੍ਰਿਹੀ-ਨਾਰਾਂ ਹਰ ਥਾਂਵੇ।
ਚਾਵਾਂ ਦੀ ਅਰਸ਼ ਮੌਰੀ 'ਚ
ਅਦਭੁਤ ਨਜ਼ਾਰੇ ਵੇਖਾਂ
ਸਹਿਮੀਆਂ ਰੁੱਤਾਂ ਦੀ ਸਰਦਲ ਤੇ
ਫ਼ਜ਼ਰਾਂ ਸੁਣੀਆਂ ਹੇਕਾਂ।
ਜਹਾਂਗੀਰ-ਨੂਰਾਂ ਦੀ ਦਰਜਨ ਦਰੀਆਂ
ਛੱਲਦਾ ਜੋਬਨ ਵੇਖ ਸੜੀਆਂ
ਸਮੇਂ ਦੇ ਥੱਪੜ ਜਰ ਜਰ ਕੇ
ਅਜੇ ਵੀ ਸ਼ਾਂਤ ਹਨ ਖੜ੍ਹੀਆਂ।
ਪਾਉਣ-ਪਾਣੀ ਦੀ ਧੁਨ ਇਲਾਹੀ
ਮਸਤ ਹਵਾਵ੍ਹਾਂ ਸੰਗ ਹੁੱਲੇ
ਨੂਰੀ-ਨੈਣਾਂ ਦੇ ਜਲਵ੍ਹੇ ਥਾਣੀ
ਅਸੰਖ ਅੰਮ੍ਰਿਤ ਡੁੱਲੇ।

# ਮੌਤ ਦਾ ਪਰਿੰਦਾ

ਕੱਚੇ ਧਾਗੇ ਨਾਲ ਬੱਝੀ
ਸਮੇਂ ਦੀ ਡੋਰੀ
ਚਾਰ ਖੜ੍ਹਾਵਾਂ
ਦਿਲ ਤੋਂ ਦਿਮਾਗ ਤੱਕ
ਸਫ਼ਰ ਕਰਦਿਆਂ
ਪੰਜ ਪੈੜਾਂ ਸਿਰਜਦਿਆਂ
'ਇਲਹਾਮ' ਦੀ ਧੁੰਨ ਗੂੰਜਦੀ......
ਪਹਿਲੀ ਪੈੜ ਤੇ......
ਪਰਿੰਦਾ ਚੁੱਪ ਦੀ ਵਾਦੀ 'ਚ
ਅਚਨਚੇਤ
ਡਰ ਤੇ ਦੁੱਖ ਦੇ ਖੰਭ ਲਾ
ਉਡਾਰੀ ਮਾਰ ਉੱਡਦਾ ਹੈ
ਦੂਜੀ ਪੈੜ ਤੇ......
ਕੰਨਾਂ 'ਚ ਗੂੰਜਦੀ ਤੇਜ਼ ਸ਼ਕਤੀ
ਅੰਦਰੋਂ ਬਾਹਰ
ਅਤੇ ਬਾਹਰੋਂ ਅੰਦਰਲੀ ਸਮੁੱਚਤਾ ਨੂੰ
ਇੰਨਟੈਨਸੀਉ ਯੂਨਟ 'ਚ ਪਈ ਲਾਸ਼ ਨੂੰ
ਛੱਤ ਤੋਂ ਇੱਕ ਦੂਜੇ ਨੂੰ ਵੇਖਦੀ.....
ਤੀਜੀ ਪੈੜ ਤੇ......
ਕਾਲੇ ਆਕਾਸ਼ 'ਚ
ਤੇਜ਼ ਤੁਰਨ ਦਾ ਅਹਿਸਾਸ
ਸੈਨਤਾਂ ਮਾਰਦਾ ਏ
ਤੇ ਕਾਲੀ ਸੁਰੰਗ 'ਚ
ਪਨਪਦੀ ਵੀਰਾਨੀ ਚੀਕਦੀ ਏ
ਚੌਥੀ ਪੈੜ 'ਤੇ......
ਸੁਨਹਿਰੀ ਰੋਸ਼ਨੀ ਦੀਆਂ ਕਿਰਨਾਂ
ਚਾਨਣੀ 'ਚ ਨਹਾਉਂਦੀਆਂ
ਪਰਿੰਦੇ ਦਾ ਸੱਜਰਾ ਅਹਿਸਾਸ
ਨਿਘੇ ਪਿਆਰ ਦੀ ਜਾਗ ਲਾਉਂਦਾ ਏ

ਪੰਜਵੀਂ ਪੌੜ 'ਤੇ......
ਰੌਸ਼ਨੀ ਹੀ ਰੌਸ਼ਨੀ
ਆਸ ਪਾਸ ਬਿੱਖਰਦੀ
ਮਿੱਤਰ-ਪਿਆਰੇ
ਤੇ ਸਾਕ-ਸੰਬੰਧੀ
ਆ ਕੇ ਕਰਦੇ ਹਨ ਮਿਲਣੀਆਂ
ਖੁਸ਼-ਆਮਦੀਦ ਆਖਦੇ
ਅਦਭੁਤ ਕੁਦਰਤ ਦੇ ਨਜ਼ਾਰੇ
ਸੰਗੀਤਕ ਧੁਨਾਂ ਛੇੜਦੇ
ਆਸੇ ਪਾਸੇ
ਤਣਾਉ ਮੁਕਤ
ਮਨੋ ਅਵਸਥਾ ਪਨਪਦੀ
ਪਰਿੰਦਾ ਨਿਰਾਸ਼ ਸੁਰ 'ਚ
ਜੁਦਾਈ ਦੇ ਰਾਗ
'ਅਲਹਾਣੀਆਂ' ਉਲਾਪਦਾ
'ਅਲਵਿਦਾ' ਆਖ ਉੱਡ ਜਾਂਦਾ......

# ਸਾਂਝ

ਮੇਰਾ ਬੇਟਾ
ਮੈਨੂੰ
'ਕੰਪਿਊਟਰ' ਦੇ ਗੁੱਝੇ ਭੇਤਾਂ ਦੀ
ਜਾਣਕਾਰੀ ਦੇ ਕੇ
ਸੰਤੁਸ਼ਟ ਹੈ......
ਮੈਂ
ਉਸ ਨੂੰ ਬਦਲੇ ਵਿਚ
'ਗੁਰਮੁਖੀ' ਅੱਖਰਾਂ ਦਾ ਗਿਆਨ
ਚਾਨਣ ਵਾਂਗ ਵੰਡ ਕੇ
ਸੰਤੁਸ਼ਟ ਹਾਂ.......

# ਮਾਸੂਮ ਤਿੱਤਲੀਆਂ

ਅੰਬਰਾਂ 'ਚ ਉਡੀਆਂ
ਰੰਗ ਬਰੰਗੀਆਂ ਤਿੱਤਲੀਆਂ
ਕਾਲੀ ਹਵ੍ਹਾ ਨੇ ਅਚਨਚੇਤ
ਦਬੋਚ ਲਈਆਂ ਤਿੱਤਲੀਆਂ......
ਆਲ੍ਹਣੇ ਹੋ ਗਏ ਤਾਬੂਤ
ਕੰਡਿਆਲੀ ਤਾਰ ਦੇ ਆਰ ਪਾਰ
ਸਹਿਕਦੀਆਂ ਚੀਸਾਂ ਜਰ ਗਈਆਂ
ਮਨਮੋਹਣੀਆਂ ਤਿੱਤਲੀਆਂ......
ਉਮਰਾਂ ਦੇ ਸਫ਼ਰ 'ਚ
ਖੰਜਰ ਬਣ ਖੁਭੀਆਂ
ਪੈੜਾਂ ਨੂੰ ਭਾਲਦੀਆਂ ਰਹੀਆਂ
ਮਾਸੂਮ ਤਿੱਤਲੀਆਂ......
ਦਿਲਾਂ 'ਚ ਮਿਟੀਆਂ ਤ੍ਰੇੜਾਂ
ਰਿਸ਼ਤਿਆਂ ਨੂੰ ਖੰਭ ਲੱਗੇ
ਪਿਆਰ ਦੀ ਸਰਦਲ ਤੇ
ਫ਼ਨਾਹ ਹੋਈਆਂ ਤਿੱਤਲੀਆਂ......

## ਭੇਤੀ

ਤਿੰਨ ਕਰਦੇ ਖੇਤੀ
ਵੇਚ ਕੇ ਜ਼ਮੀਰ
ਲਾਂਗਰੀ.......।
ਨੌਕਰ........।
ਡਰਾਈਵਰ.......।

# ਮਹਾਂ ਪੁਰਖ

ਉਹ ਦਰਦੇ-ਦਿਲ
ਦੀਨ-ਦੁਖੀਆਂ ਦੇ ਦਰਦ
ਦੂਰ ਕਰਨ ਲਈ ਆਇਆ ਦਿਲ।
ਪਰਬਲ ਇੱਛਾ ਜਨਮਦੀ
ਉਹ ਪਰਉਪਕਾਰੀ ਦਿਲ
ਉਹ ਸੁਆਰਥ ਤਿਆਗੀ ਦਿਲ
ਲੋਕਾਂ ਦੇ ਕਲਿਆਣ ਲਈ
ਸੱਚੇ ਦਿਲੋਂ ਜਤਨ ਕਰਦਾ
ਹਰਖ਼-ਸੋਗ ਦੀ ਨਿਰਲੇਪਤਾ
ਉਸ ਦੇ ਦੈਵੀ ਅੰਸ਼ ਦਾ ਚਾਨਣ ਹੈ।
ਖ਼ੁਦਾ ਦਾ ਖੌਫ਼
ਇਬਾਦਤ ਵਿਚ ਲੀਨ
ਰਜ਼ਾ ਵਿਚ ਰਾਜ਼ੀ
ਬੇ-ਐਬ ਏ
ਰਹਿਮ ਦਿਲ ਏ
ਸਖੀ ਏ
ਉਹ ਪੂਰਨ ਪੁਰਖ ਏ।
ਨਿਸ਼ਾਨ-ਦਈ
ਦਿੱਲ ਤੋਂ ਹੁੰਦੀ ਏ
ਦਿਮਾਗ ਤੋਂ ਨਹੀਂ।

# ਅੰਤਰ

ਇਕ ਸਿੱਖ ਆਇਆ
ਧਰਮ ਦੀ ਤਲਵਾਰ ਫੜ੍ਹ
ਬੋਲ 'ਸਤਿ ਸ੍ਰੀ ਅਕਾਲ'
ਸਿਧਾਂਤ ਦੇ ਬੱਕਰੇ ਦਾ
ਸਮੇਂ ਦੇ ਅਕੀਦੇ ਨਾਲ
ਸਿਰ ਵੱਢ 'ਝਟਕਾ' ਕੀਤਾ
ਲਹੂ ਦੀ ਲਾਲ ਧਾਰਾ ਵਹਿ ਤੁਰੀ
ਧਰਤੀ ਧਰਮਸ਼ਾਲ ਵਿਚ.....
ਇਕ ਮੁਸਲਮਾਨ ਆਇਆ
ਧਰਮ ਦੀ ਛੁਰੀ ਫੜ੍ਹ
ਬੋਲ 'ਅਲ੍ਹਾ ਹੂ ਅਕਬਰ'
ਸਿਧਾਂਤ ਦੇ ਬੱਕਰੇ ਦਾ
ਸਮੇਂ ਦੇ ਅਕੀਦੇ ਨਾਲ
ਸਿਰ ਵੱਢ 'ਹਲਾਲ' ਕੀਤਾ
ਲਹੂ ਦੀ ਲਾਲ ਧਾਰਾ ਵਹਿ ਤੁਰੀ
ਧਰਤੀ ਧਰਮਸ਼ਾਲ ਵਿਚ......
ਚੁੱਪ ਚੁਪੀਤੇ ਇਕ ਪੰਡਤ ਆਇਆ
'ਝਟਕਾ' ਅਤੇ 'ਹਲਾਲ' ਚੁੱਕ
'ਰਾਮ ਰਾਮ' ਕਹਿ ਅਲੋਪ ਹੋ ਗਿਆ
ਧਰਤੀ ਧਰਮਸ਼ਾਲ ਵਿਚ......

# ਗਦਰੀ ਸੂਰੇ

ਦੂਰ ਸਮੁੰਦਰੋਂ ਪਾਰ ਦਿਸਣ
ਆਜ਼ਾਦੀ ਦੀਆਂ ਲਾਟਾਂ
ਬੱਬਰੀ ਹਵਾਵਾਂ ਰੁਖ ਮੋੜੇ
ਮੀਲ ਪੱਥਰਾਂ ਦੀਆਂ ਵਾਟਾਂ।

ਪੈੜ ਪੈੜ ਤੇ ਸੈਨਤਾਂ ਮਾਰਨ
ਸਿਦਕ ਦੀਆਂ ਲਕੀਰਾਂ
ਜੋਸ਼ ਤੇ ਹੋਸ਼ ਦੀ ਤੰਦ ਲੰਮੇਰੀ
ਵਾਂਗ ਬੇਪ੍ਰਵਾਹ ਫ਼ਕੀਰਾਂ।

ਘਰ ਘਰ ਨੂੰ ਰੁਸ਼ਨਾਵਣ ਖਾਤਰ
ਟਿੱਕੇ ਸੀਸ ਤਲੀ ਤੇ ਦੇਖੇ
ਸੰਗ੍ਰਾਮੀ ਘਰ ਘਰ ਹੌਕਾ ਦੇਂਦੇ
ਜ਼ਿੰਦੜੀ ਦੇਸ਼ ਦੇ ਲੇਖੇ।

ਚਾਅ ਦੀ ਮੰਜ਼ਲ ਅੱਧਵਾਟੇ
ਸੂਰਜ ਆਣ ਉਤਾਰੇ
ਰੀਝਾਂ ਦਾ ਫ਼ਿਕਰ ਖਲੋਤਾ
ਸੁਣ ਗੂੰਜ ਨਗਾਰੇ।

ਘਰ ਘਰ ਵਿਚੋਂ ਹਿੰਮਤ ਉੱਠੀ
ਸੁਣ ਸੁਣ ਗਦਰ ਤਰਾਨੇ
ਕਾਲ-ਕੋਠੜੀਆਂ ਨੂੰ ਚੁੰਮਦੇ ਵੇਖੇ
ਮਾਣ ਮੱਤੇ ਪਰਵਾਨੇ।

ਲਹੂ ਦੀਆਂ ਬੇਪਰਵਾਹ ਬੂੰਦਾਂ
ਧਰਤੀ ਤੇ ਆ ਡੁੱਲੇ
ਕੱਕਨੂਸਾਂ ਵਾਂਗ ਉੱਡਦੇ ਵੇਖੇ
ਦੇਸ਼-ਭਗਤ ਅਨਮੁੱਲੇ।

ਫਜ਼ਰ ਦੀ ਪਹਿਲੀ ਦੱਸਤਕ ਤੇ
ਨੱਚੀਆਂ ਇਲਾਹੀ ਤੇਗਾਂ
ਰਾਂਗਲੀ ਤਿੱਤਲੀਆਂ ਚੁਮਣ ਲਾਏ
ਨਾਲ ਸ਼ਹੀਦੀ ਦੇਗਾਂ।

ਹੌਸਲੇ ਵਾਲੀਆਂ ਕੂੰਜਾਂ ਉੱਡੀਆਂ
ਛੱਡ ਧਰਤ ਤੇ ਧੂੜਾਂ
ਦਰ-ਦਰ ਤੇ ਸਿੱਜਦੇ ਦਿੱਸੇ
ਲੰਘਦੇ ਅਣਮੇਚੀਆਂ ਬੂਰਾਂ।

ਸਫ਼ਰ ਤੇ ਸੁਰਤ ਨੂੰ ਵੇਖਣ ਲਈ
ਅਰਸ਼ੋਂ ਲੱਥਾ ਮਾਹੀ
ਬੂੰਦ ਬੂੰਦ ਨਤਮਸਤਕ ਹੋਈ
ਦਰ-ਦਰਵੇਸ਼ ਇਲਾਹੀ।

ਚਾਨਣ ਦੀ ਇਕ ਬੁਰਕੀ ਖਾਤਰ
ਜਿੰਦੜੀ ਘੋਲ ਘੁੰਮਾਵਣ
ਹਨੇਰੀ ਗਲ੍ਹੀਆਂ ਚੀਰ ਕੇ ਲੋਕੋ
ਸਾਡੇ ਰਾਹ ਰੁਸ਼ਨਾਉਣ।

# ਚਿੰਤਕ-ਨਾਮਾ

ਪ੍ਰਤਿਭਾਸ਼ੀਲ ਨੌਜਵਾਨ ਸ਼ਾਇਰ ਜਸਬੀਰ ਸਿੰਘ ਸਰਨਾ ਨਿਰੰਤਰ ਸਾਹਿਤ ਖੇਤਰ ਵਿਚ ਕਾਰਜਸ਼ੀਲ ਹੈ। ਸਰਨਾ ਇਕ ਅਜਿਹੇ ਪ੍ਰਤਿਭਾਸ਼ਾਲੀ ਲੇਖਕ ਵਜੋਂ ਸਾਹਮਣੇ ਆਇਆ ਹੈ ਜਿਹੜਾ ਕਸ਼ਮੀਰ ਵਰਗੀ ਇਕਾਂਤ ਵਾਦੀ ਵਿਚ ਬੈਠਾ ਖੋਜ, ਸੰਪਾਦਨਾ, ਇਤਿਹਾਸਕਤਾ, ਕਵਿਤਾ, ਗੱਲ ਕੀ ਵੱਖੋ-ਵੱਖਰੀਆਂ ਸਾਹਿਤਕ ਵਿਧਾਵਾਂ ਵਿਚ ਆਪਣੀ ਪ੍ਰਬੀਨਤਾ ਦਰਸਾ ਰਿਹਾ ਹੈ। ਵਿਸ਼ੇਸ਼ ਕਰ ਕਵਿਤਾ ਵਿਚ ਇਸਨੇ ਨਿੱਗਰ ਪੂਰਨੇ ਪਾਏ ਹਨ! ......ਮੈਂ ਉਸਦੀ ਸ਼ਾਇਰੀ ਨੂੰ ਅਸਲੇ ਦੀ ਸ਼ਾਇਰੀ ਕਿਹਾ ਹੈ। ਅਜਿਹਾ ਲਿਖਣ ਦਾ ਕਾਰਨ ਉਸਦੀ ਸਿੱਖ ਧਰਮ ਵਿਚ, ਸਿੱਖ ਦਰਸ਼ਨ ਅਤੇ ਫਲਸਫ਼ੇ ਪ੍ਰਤੀ ਅਗਾਧ ਸ਼ਰਧਾ ਸਦਕਾ ਹੈ। ਉਹ ਕਾਵਿਕ ਵਿਹਾਰ ਅਤੇ ਸਮਾਜਕ ਵਿਹਾਰ, ਦੋਹਾਂ ਵਿਚ ਸਿੱਖੀ ਦੇ ਆਦਰਸ਼ਕ ਸਰੂਪ ਅਤੇ ਸਿਧਾਂਤਾਂ ਨੂੰ ਸਾਹਵੇਂ ਰੱਖਦਾ ਹੈ।

ਪੰਜਾਬੀ ਵਿਚ 'ਅਸਲੇ ਨੂੰ ਉਹਲੇ' ਅਤੇ 'ਉਹਲੇ ਨੂੰ ਅਸਲੇ' ਵਿੱਚ ਕਾਵਿ-ਪ੍ਰਤਿਭਾ ਦੇ ਚਮਤਕਾਰ ਸਦਕਾ ਵਿਖਾਣ ਵਾਲੇ ਕਵੀ ਬਥੇਰੇ ਹਨ। ਪਰ ਸਰਨੇ ਦੀ ਕਾਵਿਕ-ਵਿਹਾਰਤਾ ਇਸ ਪੱਖੋਂ ਉਹਨਾਂ ਤੋਂ ਅਗੇਰੇ ਹੈ ਕਿ ਉਸ ਕਦੀ ਵੀ ਧਾਰਮਿਕਤਾ ਨੂੰ ਹਾਵੀ ਨਹੀਂ ਹੋਣ ਦਿੱਤਾ, ਬਲਕਿ ਧਰਮ ਨੂੰ ਸਨਮੁੱਖ ਰੱਖਿਆ ਹੈ। ਉਹ ਨਿਰਾ ਪਰਾਭੌਤਿਕਤਾ ਵਿਚ ਨਹੀਂ ਪੈਂਦਾ ਪ੍ਰਤੀਤ ਹੁੰਦਾ, ਸਗੋਂ ਸਗਲੇ ਦੇ ਅਸਲੇ ਨੂੰ ਵੀ ਸਾਪ੍ਰਤੱਖ ਕਰਦਾ ਪ੍ਰਤੀਤ ਹੁੰਦਾ ਹੈ।

ਇਸੇ ਲਈ ਉਸਦੀ ਸਾਰੀ ਕਵਿਤਾ ਵਿਚ ਸਮਾਜਕਤਾ ਦੇ ਵੱਖ ਵੱਖ ਵੇਰਵੇ ਬੜੀ ਜੁੜਤ ਅਵਸਥਾ ਵਿਚ ਵਿਅਕਤ ਹੁੰਦੇ ਦਿੱਸਦੇ ਹਨ। .....ਸਰਨੇ ਦੀ ਸਮੁੱਚੀ ਕਵਿਤਾ ਜੰਮੂ ਕਸ਼ਮੀਰ ਵਿਚ ਰਚੀ ਜਾ ਰਹੀ ਪੰਜਾਬੀ ਸ਼ਾਇਰੀ ਦਾ ਬਿੰਬ ਤਾਂ ਸਾਡੇ ਸਾਹਵੇਂ ਰੱਖਦੀ ਹੀ ਹੈ, ਪਰ ਕਸ਼ਮੀਰ ਵੱਸੋਂ ਵਿਚਲੇ ਪੰਜਾਬੀਆਂ ਦੇ ਪੰਜਾਬੀਅਤ ਦੇ ਬਹੁ ਦਿਸ਼ਾਵੀ ਮਾਡਲ ਨੂੰ ਵੀ ਪੇਸ਼ ਕਰਦੀ ਹੈ।

ਮੈਂ ਸਰਨਾ ਦੀ ਸ਼ਾਇਰੀ ਨੂੰ ਇਕ ਅਜਿਹੇ ਪੈਰਾਡਾਇਮ ਦੀ ਸੰਗਿਆ ਦੇਣਾ ਚਾਹਾਂਗਾ ਜੋ ਕਿ ਅਜਿਹੀ ਚਿਹਨ-ਯਾਤਰਾ ਸਿਰਜਦਾ ਹੈ, ਜਿਸਨੂੰ ਕਿ ਨਾ ਕੇਵਲ ਅਨੁਭੂਤੀ ਦੇ ਪੱਧਰ ਉਪਰ ਜਾਣਿਆ ਜਾ ਸਕਦਾ ਹੈ, ਬਲਕਿ ਬਾਹਰ ਦਿੱਸਦੇ ਜਗਤ, ਭੌਤਿਕ ਪਸਾਰੇ ਨੂੰ ਸਨਮੁੱਖ ਰੱਖ ਕੇ ਵੀ ਸਰਨੇ ਦੀ ਕਾਵਿ-ਉਪਯੋਗਤਾ ਬਰਕਰਾਰ ਰਹਿੰਦੀ ਹੈ। **—ਡਾ. ਕੁਲਬੀਰ ਸਿੰਘ ਕਾਂਗ**

ਸਰਨਾ ਵੀ ਆਪਣੇ ਸਮਕਾਲ ਦੇ ਅਸੰਤੋਸ਼ ਵਿਚੋਂ ਇਕ ਹੱਕ ਤੇ ਸੱਚ ਦਾ ਸੰਘਰਸ਼ ਕਰਨ ਵਾਲਾ ਕਵੀ ਹੈ। ਉਸਦੀ ਕਵਿਤਾ ਆਸਥਾਵਾਦੀ ਸਿੱਖ ਨਵ-ਉਸਾਰੀ ਤੇ ਪੁਨਰ ਉਥਾਨ ਦੀ ਕਵਿਤਾ ਹੈ। ਬਹੁਤੀਆਂ ਕਵਿਤਾਵਾਂ ਦਾ ਵਸਤੂ ਜਗਤ ਉਕਤ ਵਿਸ਼ਵਾਸ ਤੋਂ ਲੈ ਕੇ ਸਮਕਾਲੀ ਜੀਵਨ-ਸੰਘਰਸ਼ ਤੱਕ ਫੈਲਿਆ ਹੋਇਆ ਹੈ।

**—ਡਾ. ਧਰਮਪਾਲ ਸਿੰਗਲ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ**

ਜਸਬੀਰ ਸਿੰਘ ਸਰਨਾ ਪੰਜਾਬੀ ਕਾਵਿ-ਖੇਤਰ ਵਿਚ ਇਕ ਨਵੇਕਲੀ ਆਵਾਜ਼ ਹੈ, ਹੱਕ ਤੇ ਸੱਚ ਦੀ ਆਵਾਜ਼। ਉਸਦਾ ਵਿਚਾਰ ਸਮਕਾਲੀ ਹੈ ਪਰ ਪ੍ਰਗਟਾਉ ਆਪਣਾ, ਨਿਰੋਲ, ਨਿੱਜੀ। ਸ਼ਬਦਾਂ ਦੀ ਚੋਣ, ਚਿੱਤਰਾਂ ਦੀ ਰੂਪ ਰੇਖਾ ਤੇ ਕਹਿਣ ਦਾ ਢੰਗ ਸਭ ਨਵੇਕਲਾ, ਸੁਥਰਾ ਤੇ ਸਿੱਧਾ ਹੈ। ....ਇਹ ਕਵਿਤਾਵਾਂ ਉਸਦੇ ਉਜਾਗਰ ਭਵਿੱਖ ਦੀਆਂ ਸੂਚਕ ਹਨ। ਜੇ ਉਹ ਇਸੇ ਤਰ੍ਹਾਂ ਮਿਹਨਤ ਕਰਦਾ ਰਿਹਾ, ਪੜ੍ਹਦਾ ਰਿਹਾ, ਜੂਝਦਾ ਰਿਹਾ ਤਾਂ ਆਪਣੇ ਆਧੁਨਿਕ ਵਿਚਾਰਾਂ, ਤਿੱਖੇ ਵਿਅੰਗਾਂ, ਕ੍ਰਾਂਤੀਕਾਰੀ ਕ੍ਰਿਆਸ਼ੀਲ ਤੇ ਸੰਵੇਦਨਾ ਨਾਲ, ਇਸ ਰਾਹ 'ਤੇ ਉਹ ਬਹੁਤ ਦੂਰ ਜਾਵੇਗਾ, ਇਹ ਮੇਰੀ ਕਾਮਨਾ ਹੈ।

**—(ਪ੍ਰਦਮ ਸ਼੍ਰੀ) ਪ੍ਰਭਜੋਤ ਕੌਰ, ਨਵੀਂ ਦਿੱਲੀ**

ਜਸਬੀਰ ਸਿੰਘ ਸਰਨਾ ਜੰਮੂ ਕਸ਼ਮੀਰ ਦਾ ਸਭ ਤੋਂ ਛੁਟੇਰੀ ਉਮਰ ਦਾ ਤੇ ਸਭ ਤੋਂ ਵਧੇਰੇ ਮਕਬੂਲ ਸ਼ਾਇਰ ਹੈ। ਏਨੀ ਛੋਟੀ ਉਮਰ ਵਿਚ ਏਨੇ ਮਕਬੂਲ ਹੋਣ ਦਾ ਰਾਜ਼, ਉਸਦਾ ਜ਼ਿੰਦਗੀ ਤੇ ਸ਼ਾਇਰੀ ਦੋਹਾਂ ਪ੍ਰਤੀ ਸੁਹਿਰਦ ਵਰਤਾਉ ਹੈ। ....ਦੁਨੀਆਂ ਭਰ ਦਾ ਇਤਿਹਾਸ ਅਜਿਹੀਆਂ ਉਦਾਹਰਣਾਂ ਨਾਲ ਭਰਿਆ ਪਿਆ ਹੈ ਕਿ ਸ਼ਾਇਰਾਂ ਨੂੰ ਅਜਿਹੀ ਸਿਰਜਣਾ ਕਰਕੇ ਤਸੀਹੇ ਝੱਲਣੇ ਪਏ ਹਨ।

**—ਡਾ: ਸੁਖਦੇਵ ਸਿੰਘ ਖਾਹਰਾ** ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਜਸਬੀਰ ਸਿੰਘ ਸਰਨਾ ਵਾਦੀ ਦੇ ਪਹਾੜਾਂ ਵਿਚ ਲੁਕਿਆ ਹੋਇਆ ਇਕ ਅਜਿਹਾ ਹੀਰਾ ਹੈ, ਜੋ ਮਾੜੀ ਜਿਹੀ ਤਰਾਸ਼-ਖ਼ਰਾਸ਼ ਮਗਰੋਂ ਆਪਣੀ ਕੀਮਤ ਤੇ ਅਹਿਮੀਯਤ ਮੰਨਵਾ ਸਕਦਾ ਹੈ। ਸਰਨਾ ਦੀਆਂ ਕਵਿਤਾਵਾਂ ਵਿਚ ਅੱਜ ਦੀ ਨਸਲ ਦਾ ਦੁਖਾਂਤ ਮਿਲਦਾ ਹੈ।

**—ਸ਼੍ਰੀ ਖਾਲਿਦ ਹੁਸੈਨ, ਕਸ਼ਮੀਰ**

ਜਸਬੀਰ ਸਿੰਘ ਸਰਨਾ, ਪ੍ਰਾਪਤ ਆਰਥਿਕ, ਸਮਾਜਕ ਤੇ ਸਭਿਆਚਾਰਕ ਵਰਤਾਰੇ ਨੂੰ ਬਦਲਣ ਤੋਂ ਵਿਦਰੋਹੀ ਹੀ ਨਹੀਂ, ਸਗੋਂ ਇਸ ਗ਼ਲਤ ਵਰਤਾਰੇ ਨੂੰ ਬਦਲਣ ਲਈ ਉਸਦੀ ਕਵਿਤਾ ਵਿਚ ਇਕ ਦ੍ਰਿੜਤਾ, ਇਕ ਸਵੈ-ਲਗਨ ਹੈ। ਇਤਿਹਾਸਕ, ਮਿਥਿਆਹਸਕ ਹਵਾਲਿਆਂ ਦੀ ਕਲਾਤਮਕ ਵਿਧੀ ਰਾਹੀਂ, ਵਰਤਮਾਨ ਦੇ ਹਵਾਲਿਆਂ ਦੀ ਕਲਾਤਮਕ ਵਿਧੀ ਰਾਹੀਂ, ਤੇ ਵਰਤਮਾਨ ਦੇ ਅਨੁਭਾਵਾਂ ਦੇ ਕਾਵਿਕ ਸਿਰਜਣਾ ਰਾਹੀਂ, ਆਪਣੇ ਵਿਚਾਰਾਂ ਨੂੰ ਸਪਸ਼ੱਟਤਾ ਪ੍ਰਦਾਨ ਕਰਦਾ ਹੋਇਆ ਉਹ ਨਿਪੁੰਨ ਕਵੀਆਂ ਦੀ ਕਤਾਰ ਵਿਚ ਆ ਖਲੋਂਦਾ ਹੈ।

**—(ਮਿਸਿਜ਼) ਹਰਦੀਪ ਕੌਰ ਸ਼ਾਹੀ**

ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਜਸਬੀਰ ਸਿੰਘ ਸਰਨਾ ਦਾ ਇਹ ਕਾਵਿ ਸੰਗ੍ਰਹਿ (ਸ਼ਬਦਨਾਮਾ) ਪੰਜਾਬ ਦੀ ਜੁਝਾਰ ਵਿਦਰੋਹੀ ਕਵਿਤਾ ਵਿਚ ਇਕ ਅਜਿਹਾ ਵਾਧਾ ਹੈ ਜਿਸ ਤੋਂ ਇਸ ਕਵਿਤਾ ਦੇ ਖੇਤਰ ਦੀਆਂ ਭਰਪੂਰ ਸੰਭਾਵਨਾਵਾਂ ਦੀ ਆਸ ਬੱਝਦੀ ਪ੍ਰਤੀਤ ਹੁੰਦੀ ਹੈ। ਉਹ ਸੁਚੇਤ ਪੱਧਰ 'ਤੇ ਜਿੱਥੇ ਪੰਜਾਬ ਦੀ ਜੁਝਾਰ ਕਵਿਤਾ ਨੂੰ ਸੰਬੋਧਤ ਹੈ, ਉਥੇ ਸਿਰਜਨਾਤਮਕ ਪ੍ਰਕਿਰਿਆ ਵਿਚੋਂ ਵੀ ਉਸਦੀ ਇਸ ਸੁਹਿਰਦਤਾ ਦੇ ਪ੍ਰਮਾਣ ਲੱਭੇ

ਜਾ ਸਕਦੇ ਹਨ। ਆਪਣੇ ਵਸਤੂ ਤੇ ਉਸਦੇ ਪ੍ਰਗਟਾਵੇ ਦੋਹਾਂ ਦੇ ਪੱਖੋਂ ਹੀ ਇਸ ਸੰਗ੍ਰਹਿ ਦੀ ਜੁਝਾਰੂ ਕਵਿਤਾ ਨਾਲ ਇਕ ਨਿਰੰਤਰ ਸਾਂਝ ਦਿਖਾਈ ਦਿੰਦੀ ਹੈ।

**—ਡਾ: ਬਲਦੇਵ ਸਿੰਘ ਗਿੱਲ**

ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

'ਸ਼ਬਦਨਾਮਾ' ਜਸਬੀਰ ਸਿੰਘ ਸਰਨਾ ਦੇ ਕੋਮਲ ਤੇ ਪਾਕ ਜਜ਼ਬਿਆਂ ਨਾਲ ਲਬਰੇਜ਼ ਕਰਾਂਤੀ-ਸ਼ੀਲ ਕਰਤਾਰੀ ਸੋਧਾਂ ਦੀ ਦਾਸਤਾਨੇ-ਹਕੀਕਤ ਹੈ, ਜੋ ਵਿਪਰੀਤ-ਯੁੱਗ ਦੇ ਹਰ ਉਸ ਇਨਸਾਨ ਲਈ ਹੈ ਜੋ ਜ਼ਿੰਦਗੀ ਦੇ ਹਰ ਮੋੜ ਤੇ ਚੁਣੌਤੀ ਨੂੰ ਲਲਕਾਰੇ ਤੇ ਕਲਮ ਦੀ ਸ਼ਕਤੀ ਨੂੰ ਮਹਿਸੂਸਦਾ ਹੋਇਆ ਜੀਵਨ ਮਨੋਰਥ ਕੇਵਲ ਲੋਕ-ਨਿਰਮਾਣ ਦਾ ਚਿੰਨ ਸਮਝੇ। ...ਕਵੀ ਦੀ ਕਵਿਤਾ ਦਾ ਚੇਤਨਾ-ਪ੍ਰਵਾਹ ਇਸ ਸੰਕਟਮਈ ਸਮੇਂ ਦੀਆਂ ਆਰਥਿਕ ਸਮੱਸਿਆਵਾਂ ਨੂੰ ਦ੍ਰਿਸ਼ਟੀ-ਗੋਚਰ ਕਰਕੇ ਮਨੁੱਖ ਨੂੰ ਪਿਆਰ ਤੋਂ ਵਿਰਵਿਆਂ ਕਰਕੇ, ਮਿਹਨਤ ਤੇ ਕਿਰਤ ਵੱਲ ਮੋੜਨ ਲਈ ਮਜ਼ਬੂਰ ਕਰਦਾ ਹੈ।.....

ਜਸਬੀਰ ਦੀ ਵਡਿਆਈ ਦਾ ਇਕ ਕਾਰਨ ਇਹ ਹੈ ਕਿ ਉਹ ਸਾਡੇ ਜੀਵਨ ਦੇ ਵਿਸ਼ੇਸ਼ ਅੰਨ੍ਹ ਤੋਂ ਉੱਚਾ ਉੱਠਕੇ ਭਿੱਖ ਦੋਂ ਬੇਗਾਨੇ ਜੀਵਨ ਤੇ ਝਾਤ ਪਾ ਸਕਿਆ ਹੈ ਅਤੇ ਇਹਦੇ ਯਥਾਰਥ ਨੂੰ ਕਵਿਤਾ ਵਿਚ ਬੰਨ੍ਹ ਸਕਿਆ ਹੈ।

**—ਡਾ: ਕੀਰਤ ਸਿੰਘ ਇਨਕਲਾਬੀ**, ਕਸ਼ਮੀਰ

ਨੌਵੇਂ ਦਹਾਕੇ ਵਿਚ ਕਵਿਤਾ ਕੁਝ ਪੁਲਾਂਘਾਂ ਪੁੱਟਦੀ ਹੈ ਜਿਸ ਦਹਾਕੇ ਵਿਚ ....ਜਸਬੀਰ ਸਿੰਘ ਸਰਨਾ-ਸ਼ਬਦਨਾਮਾ (80).....ਕਾਵਿ ਪਰਵਾਹ ਵਿਚ ਸ਼ਾਮਲ ਹੋ ਸਜਰਾ ਨੀਰ ਭਰਦੇ ਹਨ। ਇਹ ਸਾਰੇ ਕਵੀ ਵੱਖੋ ਵੱਖਰੀਆਂ ਸ਼ੈਲੀਆਂ ਨੂੰ ਅਪਨਾਂਦੇ ਹਨ ਇਸ ਬਹੁ-ਭਾਤੀ ਕਾਵਿ ਪਰਵਾਹ ਨਾਲ, ਇੱਥੇ ਪੰਜਾਬੀ ਕਵਿਤਾ ਦਾ ਰੂਪਕ ਅਤੇ ਵਿਸ਼ਾ-ਚਿੰਤਨ, ਪੱਖੋਂ ਵਿਸਤਾਰ ਹੁੰਦਾ ਹੈ। ਕਵਿਤਾ, ਦਿਸ਼ਾਵਾਂ ਨੂੰ ਫੈਲਦੀ ਹੈ।

**—ਕੰਵਲ ਕਸ਼ਮੀਰੀ**, ਕਸ਼ਮੀਰ

ਰਿਆਸਤ ਦੇ ਕੁਝ ਹੋਰ ਅਗਾਂਹ-ਵਧੂ ਕਵੀਆਂ ਵਿਚੋਂ ਜਸਬੀਰ ਸਿੰਘ ਸਰਨਾ.....ਆਦਿ ਵੀ ਜ਼ਿਕਰ ਯੋਗ ਹਨ। ਇਨ੍ਹਾਂ ਕਵੀਆਂ ਦੀਆਂ ਕਵਿਤਾਵਾਂ 'ਚੋਂ ਵੀ ਕਲਾਤਮਕ ਪੱਖ ਆਪ ਮੁਹਾਰੇ ਪਤਾ ਚੱਲਦਾ ਹੈ ਅਤੇ ਇਹ ਅਨੁਭਵ ਹੁੰਦਾ ਹੈ ਕਿ ਰਿਆਸਤ ਵਿੱਚ ਕਵਿਤਾ ਦੀ ਚਾਲ ਬਦਲ ਰਹੀ ਹੈ। ਸਾਡੇ ਨਵੇਂ ਪੁੰਗਰ ਰਹੇ ਨੌਜਵਾਨ ਕਵੀਆਂ ਵਿਚੋਂ ਜਸਬੀਰ ਸਿੰਘ ਸਰਨਾ ਦੇ ਪੈਰ ਤਿਖੇਰੇ ਹਨ। ਉਹ ਕਵਿਤਾ ਦੇ ਭਾਵ, ਰੂਪ ਅਥਵਾ ਕਲਾ ਨੂੰ ਚੰਗੀ ਤਰ੍ਹਾਂ ਸਮਝਦਾ ਹੈ।

**—ਪ੍ਰੋ. ਗੁਰਚਰਨ ਸਿੰਘ ਰੈਨਾ**, ਬਾਰਾਮੂਲਾ

ਜਸਬੀਰ ਸਿੰਘ ਸਰਨਾ ਦੀ ਕਵਿਤਾ ਨੇ ਬਹੁਤ ਛੇਤੀ ਨਾਲ ਵਿਕਾਸ ਦੇ ਪੜਾਅ ਤੈਅ ਕੀਤੇ ਹਨ। ਭਾਵੇਂ ਉਸਦਾ ਪਹਿਲਾਂ ਵਾਂਗ ਹੀ ਵਿਦਰੋਹੀ ਸੁਰ ਹੈ ਅਤੇ ਵਿਸ਼ਾ ਵੀ ਉਹੀ ਮਨਭਾਉਂਦਾ-ਆਪਣੇ ਮੂਲ ਦੀ ਪਛਾਣ-ਜਿਸ ਲਈ ਜੂਝਣਾ ਉਹ ਬੰਦੇ ਦੀ ਸ਼ਾਨ ਸਮਝਦਾ ਹੈ।

**—ਡਾ: ਗੁਰਚਰਨ ਸਿੰਘ ਗੁਲਸ਼ਨ, ਸ੍ਰੀਨਗਰ**

........ਉਹ ਆਪਣੀ ਨਿਵੇਕਲੀ ਆਵਾਜ਼ ਰਾਹੀਂ ਹੱਕ ਅਤੇ ਸੱਚ ਦਾ ਹੋਕਾ ਵੀ ਦਿੰਦਾ ਹੈ ਅਤੇ ਪਹਿਰਾ ਵੀ। ਕਵੀ ਸਰਨਾ ਕੋਲ ਆਪਣੇ ਦਿਲ ਦੀ ਗੱਲ ਕਹਿਣ ਦਾ ਇਕ ਵਿਲੱਖਣ ਅੰਦਾਜ਼ ਹੈ। ਉਸ ਦੀ ਸ਼ਬਦਾਂ ਦੀ ਜੜਤ ਅਤੇ ਆਪਣੀ ਗੱਲ ਦੇ ਅਰਥ ਸਮਝਾਉਣ ਵਾਲੀ ਕਾਵਿਕ ਪ੍ਰਤਿਭਾ 'ਬੇਜੋੜ' ਹੈ। ਕਵੀ ਆਪਣੇ ਨਵੀਨਤਮ ਵਿਚਾਰਾਂ, ਤਿੱਖੇ ਵਿਅੰਗਾਂ ਅਤੇ ਪ੍ਰਪੱਕ ਕਾਵਿ-ਸੰਵੇਦਨਾ ਰਾਹੀਂ ਜ਼ਿੰਦਗੀ ਦੇ ਯਥਾਰਥ ਦੀ ਗੱਲ ਕਰਦਾ ਹੈ ਅਤੇ ਕਵਿਤਾ ਵਿਚ ਛੋਹੇ ਗਏ ਹਰ ਨੁਕਤੇ ਨੂੰ ਬਹੁਤ ਹੀ ਕਲਾਮਈ ਢੰਗ ਨਾਲ ਪਰਿਕਾਸ਼ਤ ਕਰਦਾ ਹੈ। ਕਵੀ ਜ਼ਿੰਦਗੀ ਅਤੇ ਕਵਿਤਾ ਦੋਹਾਂ ਪ੍ਰਤੀ ਹੀ ਬਹੁਤ ਚੇਤੰਨ ਅਤੇ ਸੁਹਿਰਦ ਲੱਗਦਾ ਹੈ।

**—ਡਾ: ਮਹਿੰਦਰ ਸਿੰਘ ਡਡਵਾਲ**, ਪੰਜਾਬ

'ਸਚ ਕੀ ਕਾਤੀ' ਦਾ ਕੁਝ ਦਿਨ ਅਧਿਐਨ ਕਰਦਾ ਰਿਹਾ। ਰਸ ਮਾਣਨ ਦੀ ਕੋਸ਼ਿਸ਼ ਕਰਦਾ ਰਿਹਾ। ਇਹ ਇਕ ਐਸਾ ਸੁਹਣਾ, ਤੋਹਫ਼ਾ, ਵੱਡਮੁਲੀ ਸੁਗਾਤ ਹੈ ਜਿਸ ਦਾ ਜਿਨਾਂ ਮਾਣ ਕੀਤਾ ਜਾਵੇ, ਜਿੰਨੀ ਵੱਧ ਤੋਂ ਵੱਧ ਕਦਰ ਕੀਤੀ ਜਾਵੇ ਉਨ੍ਹੀ ਘੱਟ ਹੈ। ਇਸ ਦਾ ਨਾਂ ਹੀ ਇਨ੍ਹਾਂ ਢੁਕਵਾਂ ਹੈ ਜਿਹੜਾ ਪੁਸਤਕ ਦੇ ਇਕ ਇਕ ਅੱਖਰ ਦਾ ਤਰਜਮਾਨ ਹੈ। ਇਹ ਕਿਸੇ ਉਸਾਰੂ ਆਇਟਮ ਬੰਬ ਤੋਂ ਘੱਟ ਨਹੀਂ। ਇਨ੍ਹਾਂ ਕਵਿਤਾਵਾਂ ਵਿਚ ਬਿੰਬ ਅਤੇ ਬੋਧਿਕਤਾ ਦਾ ਪ੍ਰਭਾਉ ਹੈ। ਅਸਲ ਵਿਚ ਹੀਰੇ-ਮੋਤੀਆਂ ਨੂੰ ਪਰਖਣ ਲਈ ਸ਼ਹਿਨਸ਼ਾਹ ਦੀ ਨਜ਼ਰ ਜਾਂ ਕਿਸੇ ਜਵਾਹਰੀ ਦੀ ਪਰਖ ਦੇ ਗਿਆਨ ਦਾ ਹੋਣਾ ਜ਼ਰੂਰੀ ਹੈ। ਅਸੀਂ ਉਸ ਧਰਤੀ ਨੂੰ ਨਮਸਕਾਰ ਕਰਦੇ ਹਾਂ ਜਿਸ ਨੇ ਆਪ ਵਰਗੇ ਲਿਸ਼ਕਦੇ ਸਿਤਾਰੇ ਪੈਦਾ ਕੀਤੇ ਹਨ।

**—ਜਰਨੈਲ ਸਿੰਘ ਗੁਲਾਬ** (ਤਰਾਲ)

I have leafed through 'Sach ki Kaati'. It is rich in poetic symbolism. Dr. Kang's introductory words must be quite illuminating but I am unable to grasp their rapport. Blank verse with its trends of impressionistic and subjective symbolism tends to become abstract like abstractism in painting and sculpture. Some of your poems are appealing for their spontaniety of flow. The lines have a cascading effect and convey your utter sensitiveness to feelings which are not easy to be clothed in words. With all its literary value, the blank verse mostly suffers from the disadvantage that it cannot be committed to memory-especially its longer passages.

**—Jaswant Singh Rishi**

ELIDA, OHIO-45807,USA

'ਸਚ ਕੀ ਕਾਤੀ' ਕਾਵਿ ਸੰਗ੍ਰਹਿ ਉੱਤੇ ਪੁਰਸਕਾਰ ਲਈ ਵਧਾਈ। ਇਕ ਲੇਖ ਦੇ ਸੰਬੰਧ ਵਿਚ ਆਪ ਜੀ ਦੀ ਕਵਿਤਾ ਦਾ ਅਧਿਅਨ ਆਵਸ਼ਕ ਹੈ। ਆਪਣੀ ਇਸ ਨਵੀਨਤਮ ਕਾਵਿ ਪ੍ਰਕਾਸ਼ਨਾ ਲਈ ਮੁਬਾਰਕ ਕਬੂਲ ਕਰਨੀ।

**—ਮਾਨ ਸਿੰਘ ਭਾਰਗਵ**

ਸਾਬਕਾ ਪ੍ਰਿੰਸੀਪਲ, ਆਰ.ਐਸ. ਪੁਰਾ (ਜੰਮੂ)

ਤੁਹਾਡੀ ਖੋਜ ਪ੍ਰਵਿਰਤੀ ਦਾ ਸਤਿਕਾਰ ਕਰਦਾ ਹੋਇਆ ਤੁਹਾਡੀ ਕਲਮ ਤੋਂ ਹੋਰ ਰਚਨਾ ਹੋਣ ਦੀ ਆਸ ਕਰਦਾ ਹਾਂ।

**—ਡਾ: ਤੇਜਵੰਤ ਸਿੰਘ ਮਾਨ** (ਸੰਗਰੂਰ)

ਤੇਰੀ ਕਵਿਤਾ ਪ੍ਰਤੀ ਲਗਨ, ਹਿੰਮਤ ਤੇ ਮਿਹਨਤ ਦਾ ਮੈਂ ਯੂਨੀਵਰਸਿਟੀ ਦੇ ਆਰੰਭਲੇ ਦਿਨਾਂ ਤੋਂ ਕਾਇਲ ਹਾਂ। ਮੈਨੂੰ ਮਾਣ ਹੈ ਕਿ ਅਸੀਂ ਸਾਹਿਤਕ ਕਾਫ਼ਲੇ ਵਿੱਚ ਇਕੱਠੇ ਤੁਰੇ ਸਾਂ ਤੇ ਅੰਗ-ਸੰਗ ਹਾਂ।

**—ਡਾ: ਜਤਿੰਦਰ ਪਾਲ ਸਿੰਘ ਜੌਲੀ**

ਤੁਹਾਡੀ ਕਾਵਿ ਪੁਸਤਕਾਂ ਪੜ੍ਹੀਆਂ ਹਨ। ਤੁਸੀਂ ਸੱਚੀ ਬੜੇ ਉੱਦਮੀ ਤੇ ਸਿਦਕੀ ਹੋ। ਰੱਬ ਕਰੇ ਤੁਹਾਡੀ ਅਜਿਹੀ ਨਿਗਰ, ਉਸਾਰੂ ਤੇ ਯਾਦਗਾਰੀ ਘਾਲ ਥਾਂਇ ਪੈਂਦੀ ਰਹੇ।

**—ਡਾ: ਹਰਨਾਮ ਸਿੰਘ ਸ਼ਾਨ**

ਜਨਵਰੀ 1980 ਦਾ ਛਪਿਆ 'ਸ਼ਬਦਨਾਮਾ (ਕਾਵਿ-ਸੰਗ੍ਰਹਿ) ਮੇਰੇ ਰੂ-ਬ-ਰੂ ਪਿਆ ਹੈ। ਇਹਦੀ ਇਕ ਇਕ ਨਜ਼ਮ ਬੜੇ ਗਹੁ ਨਾਲ ਅੱਜ ਫ਼ੇਰ 17 ਵਰ੍ਹਿਆਂ ਬਾਅਦ ਪੜ੍ਹੀ ਹੈ। ਯਕੀਨਨ ਬੜਾ ਹੀ ਸਵਾਦ ਆਇਆ ਹੈ। ਮੈਨੂੰ ਤੇਰੀਆਂ ਨਜ਼ਮਾਂ ਤੇਰੇ ਹੁਸੀਨ ਚਿਹਰੇ ਵਰਗੀਆਂ ਲੱਗਦੀਆਂ ਹਨ। ਇਸ ਲਈ ਤੇਰੇ ਨਾਲ ਬੜੀ ਪੁਰਾਣੀ ਸਾਂਝ ਹੈ, ਜਦੋਂ ਤੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਆਉਂਦਾ ਸੇਂ। ਤੂੰ ਕਵਿਤਾ ਦੀ ਸਿਨਫ਼ ਵਿਚ ਅਤੇ ਅਦਬ ਦੇ ਹੋਰ ਪਹਿਲੂਆਂ ਬਾਰੇ/ਸਾਹਿਤ ਦੇ ਡੂੰਘੇ ਤੇ ਅਥਾਹ ਸਾਗਰ ਵਿਚ ਹੋਰ ਡੂੰਘੀਆਂ ਤਾਰੀਆਂ ਲਾ ਕੇ, ਹੋਰ ਅਣਮੁੱਲੇ ਮੋਤੀ ਲੱਭ ਸਕੇਂਗਾ, ਇਹ ਮੇਰੀ ਦੁਆ ਹੈ।

**—ਡਾ: ਐੱਮ.ਐੱਸ. ਅਮ੍ਰਿਤ ਸਾਬਕਾ ਸੈਨੇਟਰ**

'ਸਚ ਕੀ ਕਾਤੀ' ਨੂੰ ਕਲਚਰਲ ਅਕੈਡਮੀ ਅਵਾਰਡ ਲਈ ਚੁਣਿਆ ਜਾਣ ਕੇ ਖੁਸ਼ੀ ਹੋਈ ਹੈ। ਮੇਰੇ ਖਿਆਲ ਵਿਚ ਅੱਜ ਪਹਿਲੀ ਵਾਰ ਵੱਡੇ ਵੱਡੇ ਬੋਹੜਾਂ ਦੀ ਜੋ ਸਨਮਾਨਾਂ ਲਈ ਪਿਰਤ ਪਾਈ ਗਈ ਸੀ, ਮੁੱਕ ਗਈ। ਪਹਿਲੀ ਵਾਰ ਅਸਲੀ ਚੋਣ, ਪੁਸਤਕ ਰਚਨਾ ਦੀ ਪਰਖ ਕੀਤੀ ਗਈ ਹੈ। ਆਸ ਕਰਦਾ ਹਾਂ ਕਲਮ ਨੂੰ ਹੋਰ ਤੇਜ਼ੀ ਮਿਲੇ, ਆਪਣੀ ਮਿਹਨਤ ਨੂੰ ਅੱਗੇ ਤੋਰਦਿਆਂ, ਇਸ ਸੁਥਰੇ ਦੀ ਧਰਤੀ ਤੋਂ ਬਾਹਰ ਦੇਸ਼-ਵਿਦੇਸ਼ਾਂ ਵਿੱਚ ਨਾਮਣਾ ਖਟੇ।

**—ਪ੍ਰੋ: ਬੀਕਮ ਸਿੰਘ ਰਾਹੀ** (ਬਾਰਾਮੂਲਾ)

'ਸਹਿਜ' ਪੁਸਤਕ ਮਿਲੀ, ਜਿਸ ਲਈ ਤੁਹਾਡਾ ਕੋਟ ਕੋਟ ਧੰਨਵਾਦ। ਕਾਮਨਾ ਕਰਦਾ ਹਾਂ ਤੁਹਾਡੀ ਕਲਮ ਇਸੇ ਤਰ੍ਹਾਂ ਉਚੀਆਂ ਉਡਾਰੀਆਂ ਮਾਰਦੀ ਰਹੇ ਤੇ ਆਪ ਦਾ ਸਾਹਿਤਕ ਭਵਿੱਖ ਹੋਰ ਉੱਜਲਾ ਹੋਵੇ।

**—ਜੈਤੇਗ ਸਿੰਘ ਅਨੰਤ**

********


ਡਾ. ਜਸਬੀਰ ਸਿੰਘ ਸਰਨਾ

ਜਸਬੀਰ ਸਿੰਘ ਸਰਨਾ ਪੰਜਾਬੀ ਕਾਵਿ-ਖੇਤਰ ਵਿਚ ਇਕ ਨਵੇਕਲੀ ਆਵਾਜ਼ ਹੈ, ਹੱਕ ਤੇ ਸੱਚ ਦੀ ਆਵਾਜ਼। ਉਸਦਾ ਵਿਚਾਰ ਸਮਕਾਲੀ ਹੈ ਪਰ ਪ੍ਰਗਟਾਉ ਆਪਣਾ, ਨਿਰੋਲ, ਨਿੱਜੀ। ਸ਼ਬਦਾਂ ਦੀ ਚੋਣ, ਚਿੱਤਰਾਂ ਦੀ ਰੂਪ ਰੇਖਾ ਤੇ ਕਹਿਣ ਦਾ ਢੰਗ ਸਭ ਨਵੇਕਲਾ, ਸੁਥਰਾ ਤੇ ਸਿੱਧਾ ਹੈ।

—(ਪਦਮ ਸ੍ਰੀ) ਪ੍ਰਭਜੋਤ ਕੌਰ

ਸਰਨਾ ਵੀ ਆਪਣੇ ਸਮਕਾਲ ਦੇ ਅਸੰਤੋਸ਼ ਵਿਚੋਂ ਇਕ ਹੱਕ ਤੇ ਸੱਚ ਦਾ ਸੰਘਰਸ਼ ਕਰਨ ਵਾਲਾ ਕਵੀ ਹੈ। ਉਸਦੀ ਕਵਿਤਾ ਆਸਥਾਵਾਦੀ ਸਿੱਖ ਨਵ-ਉਸਾਰੀ ਤੇ ਪੁਨਰ ਉਥਾਨ ਦੀ ਕਵਿਤਾ ਹੈ। ਬਹੁਤੀਆਂ ਕਵਿਤਾਵਾਂ ਦਾ ਵਸਤੂ ਜਗਤ ਉਕਤ ਵਿਸ਼ਵਾਸ ਤੋਂ ਲੈ ਕੇ ਸਮਕਾਲੀ ਜੀਵਨ-ਸੰਘਰਸ਼ ਤੱਕ ਫੈਲਿਆ ਹੋਇਆ ਹੈ।

—ਡਾ. ਧਰਮਪਾਲ ਸਿੰਗਲ

.....ਉਹ ਆਪਣੀ ਨਿਵੇਕਲੀ ਆਵਾਜ਼ ਰਾਹੀਂ ਹੱਕ ਅਤੇ ਸੱਚ ਦਾ ਹੋਕਾ ਵੀ ਦਿੰਦਾ ਹੈ ਅਤੇ ਪਹਿਰਾ ਵੀ। ਕਵੀ ਸਰਨਾ ਕੋਲ ਆਪਣੇ ਦਿਲ ਦੀ ਗੱਲ ਕਹਿਣ ਦਾ ਇਕ ਵਿਲੱਖਣ ਅੰਦਾਜ਼ ਹੈ। ਉਸ ਦੀ ਸ਼ਬਦਾਂ ਦੀ ਜੜਤ ਅਤੇ ਆਪਣੀ ਗੱਲ ਦੇ ਅਰਥ ਸਮਝਾਉਣ ਵਾਲੀ ਕਾਵਿਕ ਪ੍ਰਤਿਭਾ 'ਬੇਜੋੜ' ਹੈ। ਕਵੀ ਆਪਣੇ ਨਵੀਨਤਮ ਵਿਚਾਰਾਂ, ਤਿੱਖੇ ਵਿਅੰਗਾਂ ਅਤੇ ਪ੍ਰਪੱਕ ਕਾਵਿ-ਸੰਵੇਦਨਾ ਰਾਹੀਂ ਜ਼ਿੰਦਗੀ ਦੇ ਯਥਾਰਥ ਦੀ ਗੱਲ ਕਰਦਾ ਹੈ ਅਤੇ ਕਵਿਤਾ ਵਿਚ ਛੋਹੇ ਗਏ ਹਰ ਨੁਕਤੇ ਨੂੰ ਬਹੁਤ ਹੀ ਕਲਾਮਈ ਢੰਗ ਨਾਲ ਪਰਿਕਾਸ਼ਤ ਕਰਦਾ ਹੈ। ਕਵੀ ਜ਼ਿੰਦਗੀ ਅਤੇ ਕਵਿਤਾ ਦੋਹਾਂ ਪ੍ਰਤੀ ਹੀ ਬਹੁਤ ਚੇਤੰਨ ਅਤੇ ਸੁਹਿਰਦ ਲੱਗਦਾ ਹੈ।

—ਡਾ. ਮਹਿੰਦਰ ਸਿੰਘ ਡਡਵਾਲ

ਪੰਜਾਬੀ ਵਿਚ 'ਅਸਲੇ ਨੂੰ ਉਹਲੇ' ਅਤੇ 'ਉਹਲੇ ਨੂੰ ਅਸਲੇ' ਵਿੱਚ ਕਾਵਿ-ਪ੍ਰਤਿਭਾ ਦੇ ਚਮਤਕਾਰ ਸਦਕਾ ਵਿਖਾਣ ਵਾਲੇ ਕਵੀ ਬਥੇਰੇ ਹਨ। ਪਰ ਸਰਨੇ ਦੀ ਕਾਵਿਕ-ਵਿਹਾਰਤਾ ਇਸ ਪੱਖੋਂ ਉਹਨਾਂ ਤੋਂ ਅਗੇਰੇ ਹੈ ਕਿ ਉਸ ਕਦੀ ਵੀ ਧਾਰਮਿਕਤਾ ਨੂੰ ਹਾਵੀ ਨਹੀਂ ਹੋਣ ਦਿੱਤਾ, ਬਲਕਿ ਧਰਮ ਨੂੰ ਸਨਮੁੱਖ ਰੱਖਿਆ ਹੈ। ਉਹ ਨਿਰਾ ਪਰਾਭੌਤਿਕਤਾ ਵਿਚ ਨਹੀਂ ਪੈਂਦਾ ਪ੍ਰਤੀਤ ਹੁੰਦਾ, ਸਗੋਂ ਸਗਲੇ ਦੇ ਅਸਲੇ ਨੂੰ ਵੀ ਸਾਪ੍ਰਤੱਖ ਕਰਦਾ ਪ੍ਰਤੀਤ ਹੁੰਦਾ ਹੈ।

ਇਸੇ ਲਈ ਉਸਦੀ ਸਾਰੀ ਕਵਿਤਾ ਵਿਚ ਸਮਾਜਕਤਾ ਦੇ ਵੱਖ ਵੱਖ ਵੇਰਵੇ ਬੜੀ ਜੁੜਤ ਅਵਸਥਾ ਵਿਚ ਵਿਅਕਤ ਹੁੰਦੇ ਦਿੱਸਦੇ ਹਨ। .....ਸਰਨੇ ਦੀ ਸਮੁੱਚੀ ਕਵਿਤਾ ਜੰਮੂ ਕਸ਼ਮੀਰ ਵਿਚ ਰਚੀ ਜਾ ਰਹੀ ਪੰਜਾਬੀ ਸ਼ਾਇਰੀ ਦਾ ਬਿੰਬ ਤਾਂ ਸਾਡੇ ਸਾਹਵੇਂ ਰੱਖਦੀ ਹੀ ਹੈ, ਪਰ ਕਸ਼ਮੀਰ ਵੱਸੋਂ ਵਿਚਲੇ ਪੰਜਾਬੀਆਂ ਦੇ ਪੰਜਾਬੀਅਤ ਦੇ ਬਹੁ ਦਿਸ਼ਾਵੀ ਮਾਡਲ ਨੂੰ ਵੀ ਪੇਸ਼ ਕਰਦੀ ਹੈ।

ਮੈਂ ਸਰਨਾ ਦੀ ਸ਼ਾਇਰੀ ਨੂੰ ਇਕ ਅਜਿਹੇ ਪੈਰਾਡਾਇਮ ਦੀ ਸੰਗਿਆ ਦੇਣਾ ਚਾਹਾਂਗਾ ਜੋ ਕਿ ਅਜਿਹੀ ਚਿਹਨ-ਯਾਤਰਾ ਸਿਰਜਦਾ ਹੈ, ਜਿਸਨੂੰ ਕਿ ਨਾ ਕੇਵਲ ਅਨੁਭੂਤੀ ਦੇ ਪੱਧਰ ਉਪਰ ਜਾਣਿਆ ਜਾ ਸਕਦਾ ਹੈ, ਬਲਕਿ ਬਾਹਰ ਦਿੱਸਦੇ ਜਗਤ, ਭੌਤਿਕ ਪਸਾਰੇ ਨੂੰ ਸਨਮੁੱਖ ਰੱਖ ਕੇ ਵੀ ਸਰਨੇ ਦੀ ਕਾਵਿ-ਉਪਯੋਗਤਾ ਬਰਕਰਾਰ ਰਹਿੰਦੀ ਹੈ।

—ਡਾ: ਕੁਲਬੀਰ ਸਿੰਘ ਕਾਂਗ

